# ਗੁਰੂ ਅਰਜਨ ਵਿਟਹੁੰ ਕੁਰਬਾਣੀ



ਪਿਆਰਾ ਸਿੰਘ ਪਦਮ

# ਗੁਰੂ ਅਰਜਨ
# ਵਿਟਹੁੰ ਕੁਰਬਾਣੀ

*ਪ੍ਰੋ. ਪਿਆਰਾ ਸਿੰਘ ਪਦਮ*

ਕਲਗੀਧਰ ਕਲਮ ਫਾਊਂਡੇਸ਼ਨ ਕਲਮ ਮੰਦਿਰ,
ਲੋਅਰ ਮਾਲ, ਪਟਿਆਲਾ

2001 Rs. 40.00

# ਗੁਰੂ ਅਰਜਨ ਵਿਟਹੁੰ ਕੁਰਬਾਣੀ

*ਪ੍ਰੋ. ਪਿਆਰਾ ਸਿੰਘ ਪਦਮ*

ਕਲਮ ਮੰਦਿਰ ਲੋਯਰਮਾਲ, ਪਟਿਆਲਾ

ਇਸ ਕਲਮ ਤੋਂ..................

ਗੁਰੂ ਘਰ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਦਸਮ ਗ੍ਰੰਥ ਦਰਸ਼ਨ, ਦਰਬਾਰੀ ਰਤਨ, ਸੰਖੇਪ ਸਿੱਖ ਇਤਿਹਾਸ, ਸਿੱਖ ਸੰਪ੍ਰਦਾਵਲੀ, ਸਿੱਖ ਗ੍ਰੰਥਾਵਲੀ, ਰਹਿਤਨਾਮੇ, ਤੇਗ ਬਹਾਦਰ ਸਿਮਰੀਐ, ਕਲਾਮ ਭਾ. ਨੰਦ ਲਾਲ, ਜ਼ਫ਼ਰਨਾਮਾ, ਗੁਰੂ ਕੀਆਂ ਸਾਖੀਆਂ, ਪ੍ਰਾਚੀਨ ਸੌ ਸਾਖੀ, ਚਾਰ ਸਾਹਿਬਜ਼ਾਦੇ, ਸਾਡੇ ਗੁਰਦੇਵ, ਪੰਜ ਦਰਿਆ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਬਾਰਾਂਮਾਹੇ, ਪੰਜਾਬੀ ਵਾਰਾਂ, ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਜਾਬੀ ਜੰਞਾਂ, ਪੰਜਾਬੀ ਝਗੜੇ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਸੂਫ਼ੀ ਕਾਵਿਧਾਰਾ, ਹਾਸ਼ਮ ਰਚਨਾਵਲੀ, ਖਲੀਲ ਜਿਬ੍ਰਾਨ ਦੇ ਬਚਨ ਬਿਲਾਸ, ਮਿਰਜ਼ੇ ਦੀਆਂ ਸੱਦਾਂ, ਪੁਸ਼ਪਾਂਜਲੀ, ਪ੍ਰਾਚੀਨ ਪੰਜਾਬੀ ਗੱਦ, ਕਲਮ ਦੇ ਧਨੀ, ਗੁਰੂ ਗ੍ਰੰਥ ਮਹਿਮਾ ਕੋਸ਼, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਮਹਾਤਮਾ ਸੰਤਰੇਣ, ਬੋਲੈ ਸ਼ੇਖ ਫਰੀਦ, ਮਹਾਂਕਵੀ ਸੰਤੋਖ ਸਿੰਘ, ਹਿੰਦੁਸਤਾਨੀ ਕਲਾ, ਹਿੰ. ਕਵੀ, ਹਿੰਦੁਸਤਾਨੀ ਕਵਿਤਾ। ਟੈਗੋਰ ਤ੍ਰਿਬੈਣੀ, ਪਟਿਆਲੇ ਦਾ ਮੋਤੀ ਬਾਗ।

2001 ਈ. ਪਹਿਲੀ ਛਾਪ 40.00

# ਤਤਕਰਾ


| | | ਪੰਨੇ |
|---|---|---|
| | ਦੋ ਸ਼ਬਦ | 4 |
| ੧. | ਗੁਰੂ ਅਰਜਨ ਦੇਵ - ਜੀਵਨ ਤੇ ਪੰਛੀ ਝਾਤ | 7 |
| ੨. | ਗੁਰੂ ਅਰਜਨ - ਸਮਕਾਲੀ ਦ੍ਰਿਸ਼ਟੀ | 26 |
| ੩. | ਗੁਰਬਾਣੀ-ਪੁੰਜ | 45 |
| ੪. | ਕੁਰਬਾਨੀ-ਪੁੰਜ | 54 |
| ੫. | ਮਿਹਰਬਾਨੀ - ਪੁੰਜ | 65 |
| ੬. | ਉੱਚਾ ਬੁਰਜ ਲਾਹੌਰ ਦਾ | 76 |
| ੭. | ਗੁਰੂ ਜੀ ਦਾ ਸ਼ਾਹਕਾਰ - 'ਸੁਖਮਨੀ' | 81 |
| ੮. | ਅੰਮ੍ਰਿਤ ਬਚਨ ਸਾਧ ਕੀ ਬਾਣੀ *(੩੧ ਸ਼ਬਦ)* | 119 |


*ਧਰਮ ਨੂੰ ਸਮਰਪਨ ਸ਼ਹੀਦਾਂ ਦੇ ਨਾਂ ਸਮਰਪਨ -*

'ਰਤੇ ਸੇਈ ਜਿ ਮੁਖ ਨ ਮੋੜਨਿ
ਜਿਨ੍ਹੀਂ ਸਿਞਾਤਾ ਸਾਂਈ।'

# ਦੋ ਸ਼ਬਦ

ਗੁਰੂ ਅਰਜਨ ਸਾਹਿਬ ਦਾ ਬਾਣੀ-ਬੀਚਾਰ ਤੇ ਬਿਸਮਾਦੀ ਬਿਉਹਾਰ ਬਿਜਲੀ ਸਮਾਨ ਬਚਿਤਰ ਭਾਂਤ ਦਾ ਹੈ, ਜੋ ਦੋ ਵਿਰੋਧੀ ਤੱਤਾਂ (ਨੈਗੇਟਿਵ ਤੇ ਪਾਜ਼ੇਟਿਵ - ਨਿਘੋਟੂ ਤੇ ਪੰਜੋਟੂ) ਨਿਰਮਾਣਤਾ ਤੇ ਸ੍ਵੈਮਾਨਤਾ ਦਾ ਸੰਗਮ ਰਚਾ ਕੇ ਇਕ ਅਨੋਖਾ ਚਮਤਕਾਰੀ ਮਾਰਗ ਪ੍ਰਸ਼ਸਤ ਕਰਦਾ ਹੈ। ਜਿਥੇ ਇਹ 'ਮਨ ਤੂੰ ਜੋਤਿਸਰੂਪ ਹੈ' ਦਾ ਅਹਿਸਾਸ ਸ਼ਾਹਾਨਾ ਠਾਠ ਨਾਲ ਉਭਾਰਦਾ ਤੇ ਪੰਚਮ ਸੁਰ ਵਿਚ 'ਹਉਂ ਗੋਸਾਈਂ ਦਾ ਪਹਿਲਵਾਨੜਾ' ਦਾ ਗੀਤ ਉਚਾਰਦਾ, ਜੁਝਾਰ ਸੰਸਕ੍ਰਿਤੀ ਨੂੰ ਜਨਮ ਦਿੰਦਾ ਹੈ, ਉਥੇ ਸੁਖਮਨੀ ਦੀਆਂ ਸ਼ਾਂਤਮਈ ਸੁਰਾਂ ਸੁਨੱਖਾ ਸੰਤੁਲਨ ਸਥਾਪਤ ਕਰਦੀਆਂ, ਸੇਵਾਦਾਰ ਸੰਸਕ੍ਰਿਤੀ ਨੂੰ ਪਰਿਪੱਕ ਕਰਦੀਆਂ ਹਨ। ਅਜੇਹਾ ਸੰਗਮ ਤ੍ਵਾਰੀਖ ਨੇ ਅਜ ਨਹੀਂ ਸੀ ਤੱਕਿਆ ਤੇ ਜਿਸਤੋਂ ਬਿਨਾਂ ਸਭਿਆਚਾਰ ਦਾ ਸਰਬੰਗੀ ਵਿਕਾਸ ਸਦਾ ਸੰਕਟ ਦਾ ਸ਼ਿਕਾਰ ਰਿਹਾ। ਭੌਤਿਕ ਦ੍ਵੰਦਵਾਦ ਠੀਕ ਕਹਿੰਦਾ ਸੀ ਕਿ ਵਿਰੋਧ ਬਿਨਾਂ ਕੋਈ ਲਹਿਰ ਗਤੀਮਾਨ ਨਹੀਂ ਹੁੰਦੀ, ਸੋ ਟਾਕਰੇ ਲਈ ਤਿਆਰ ਬਰਤਿਆਰ ਰਹਿਣਾ ਬਹੁਤ ਹੀ ਜ਼ਰੂਰੀ ਸੀ :-

'ਮਸਾਫਿ ਹਸਤੀ ਕੀ ਕਸ਼ਮ ਕਸ਼ ਮੇਂ,
ਮੁਹਾਲ ਮੁਸ਼ਕਲ ਹੈ ਬਚਕੇ ਰਹਿਨਾ।
ਅਸੀਰ ਕਰ ਯਾ ਅਸੀਰ ਹੋ ਜਾ,
ਸ਼ਿਕਾਰ ਕਰ ਯਾ ਸ਼ਿਕਾਰ ਹੋ ਜਾ।'

ਭੇਡੂ ਆਰੀਏ, ਲੋਭੀ ਪਰੋਹਤਾਂ ਦੇ ਆਖੇ ਲਗ, ਸਦੀਆਂ-ਬੱਧੀ ਖੂਨੀ ਢੰਗ ਦੇ ਯੱਗ ਹੋਮ ਕਰ ਕਰ ਦਿਨ ਲੰਘਾਉਂਦੇ ਰਹੇ ਤੇ ਮਹਾਂਬੀਰ, ਗੋਤਮ ਬੁੱਧ ਵੀ ਅਹਿੰਸਾ ਅਤੇ ਭੀਖ ਦੇ ਛੁਣਛੁਣਿਆਂ ਨਾਲ ਬਾਲ ਵਰਚਾਉਂਦੇ ਗਏ। ਪਰ ਸੁਚੱਜੇ

ਸੰਗ੍ਰਾਮ ਬਿਨਾਂ ਸੰਪੂਰਣ ਬਿਸਰਾਮ ਅਸੰਭਵ ਹੀ ਬਣਿਆ ਰਿਹਾ। ਵਿਚਾਰ-ਆਧਾਰਿਤ ਸੰਘਰਸ਼ ਤਾਂ ਸਾਰਥਿਕ ਹੈ ਪਰ ਨਿਰਾ ਹਥਿਆਰ-ਆਧਾਰਤ ਨਿਸਫਲ। ਗੋਇੰਦਵਾਲ ਤੇ ਕਰਤਾਰਪੁਰ ਵਿਚ ਅਕਬਰ ਜੈਸੇ ਸਮਰਾਟ ਤੋਂ ਸਿਰ ਝੁਕਵਾਉਣਾ ਤੇ ਔਰੰਗਜ਼ੇਬ ਜੇਹੇ ਅੱਥਰੇ ਹੁਕਮਰਾਨ ਤੋਂ ਸਿਰ ਲੁਹਾਉਣਾ - ਭਾਣੇ ਦੀ ਖੇਡ ਮੰਨ ਕੇ ਹੀ ਹੋ ਸਕਦਾ ਸੀ।

ਇਹ ਜਾਬਰ ਵਰਤਾਰਾ ਸਾਧਾਰਣ ਨਹੀਂ ਸੀ ਮੰਨਿਆ ਜਾ ਸਕਦਾ ਕਿ ਨਿਤ ਨਿਤ ਈਸਾ ਤੇ ਮਨਸੂਰ, ਸੂਲੀਆਂ ਦੇ ਕਸ਼ਟ ਸਹਾਰਦੇ ਰਹਿਣ ਤੇ ਗੁਰੂ ਅਰਜਨ, ਗੁਰੂ ਤੇਗ ਬਹਾਦਰ ਤੇ ਸਰਮਦ ਜੈਸੇ ਸੰਤ ਮਹਾਂਪੁਰਸ਼ ਜਾਨਾਂ ਵਾਰਦੇ ਰਹਿਣ। ਇਸ ਦਾ ਯੋਗ ਬੰਦੋਬਸਤ ਲਾਜ਼ਮੀ ਸੀ ਜੋ ਸ਼ਕਤੀਮਾਨ ਸੰਗ੍ਰਾਮਾਂ ਦਾ ਸੰਕੇਤ ਦਿੰਦਾ ਸੀ। ਮੂਲਮੰਤ੍ਰ ਇਹੋ ਸੀ :-

'ਰਤੇ ਸੇਈ ਜਿ ਮੁਖ ਨ ਮੋੜਨਿ
ਜਿਨਾ ਸਿਞਾਤਾ ਸਾਂਈਂ।'

ਪੰਚਮ ਗੁਰੂ ਦੇ ਬਲੀਦਾਨ ਨੇ ਅਜੇਹਾ ਬੀਜ ਬੀਜਿਆ ਜਿਸ ਤੋਂ ਬਲਵੰਤ ਤੇ ਕਲਾਵੰਤ ਕਲਪ-ਬਿਰਛ ਉਗਮਿਆ, ਇਸਨੂੰ ਫਲ ਫੁਲ ਵੀ ਲਗੇ ਪਰ ਇਸਦੀ ਛਾਇਆ ਨੇ ਦੇਸ ਨੂੰ ਘਣਾ ਲਾਭ ਪਹੁੰਚਾਇਆ ਅਤੇ 'ਖਾਲਸਾ ਸੰਸਕ੍ਰਿਤੀ' ਨੂੰ ਅਮਰ ਅਟੱਲ ਰਹਿਣ ਦਾ ਮਾਣ ਸਨਮਾਨ ਦਿਵਾਇਆ। ਮਾਰਨ ਵਾਲੇ ਸਦਾ ਲਈ ਮਰ ਗਏ ਪਰ ਮਰਨ ਵਾਲੇ ਸਦਾ ਲਈ ਜੀਉਂਦੇ ਹੋ ਗਏ।

*ਜਨਮ ਮਰਣ ਦੁਹਹੂੰ ਮਹਿ ਨਾਹੀ, ਜਨ ਪਰਉਪਕਾਰੀ ਆਏ*
*ਜੀਅ ਦਾਨ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ।*

ਜੇਠ ਸੁਦੀ ਚੌਥ, 2001 ਈ. ਪਿਆਰਾ ਸਿੰਘ ਪਦਮ

‘ਸੁਖਮਨੀ ਸਾਹਿਬ’ ਦੇ ੧੬੪੦ ਬਿ. ਦੇ
ਹੱਥੀਂ ਲਿਖੇ ਪੁਰਾਤਨ ਗੁਟਕੇ ਉਤੇ
ਗੁਰੂ ਅਰਜਨ ਸਾਹਿਬ ਦੇ ਪਵਿਤਰ ਹਸਤਾਖਰ।



*ਇਹ ਇਤਿਹਾਸਕ ਗੁਟਕਾ ਰਿਆਸਤ ਰੋਪੜ ਦੇ
ਸ਼ਾਹੀ ਗੁੰਬੀ ਖਾਨਦਾਨ ਪਾਸ ਸੁਰੱਖਿਅਤ ਹੈ।*

(੧)

# ਗੁਰੂ ਅਰਜਨ ਦੇਵ – ਜੀਵਨ ਤੇ ਪੰਛੀ-ਝਾਤ

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪੰਜਾਬ ਦੇ ਮਹਾਨ ਸੰਤ ਕਵੀ ਹਨ ਜਿਨ੍ਹਾਂ ਸੱਚੀ-ਸੁੱਚੀ ਤੇ ਉੱਚੀ ਕੁਰਬਾਨੀ ਰਾਹੀਂ ਜ਼ਿੰਦਗੀ ਦਾ ਲਾਸਾਨੀ ਮਹੱਲ ਉਸਾਰਿਆ। ਉਨ੍ਹਾਂ ਦੀ ਸਰਬ-ਪੱਖੀ ਸ਼ਖਸੀਅਤ ਕਮਾਲ ਦੀ ਹੈ। ਉਹ ਮਹਾਨ ਗੁਰੂ ਸਨ ਜਿਨ੍ਹਾਂ ਸਮਾਜਿਕ ਭਲਾਈ ਤੇ ਪਰਮਾਰਥਕ ਜੀਵਨ ਲਈ ਨਵੀਂ ਰੌਸ਼ਨੀ ਦਿੱਤੀ, ਉਹ ਮਹਾਨ ਕਵੀ ਸਨ ਜਿਨ੍ਹਾਂ ਦੀ ਕਾਵਿ-ਗੰਗਾ ਨੇ ਭਾਰਤੀ ਸੰਤ-ਕਾਵਿ ਧਾਰਾ ਵਿੱਚ ਇਕ ਵਿਸ਼ੇਸ਼ ਸੁਹਿਰਦਤਾ ਤੇ ਸੁਹੱਪਣ ਲਿਆਂਦੀ। ਕਵੀ ਹੋਣ ਤੋਂ ਇਲਾਵਾ ਉਹ ਵਿਦਵਾਨ ਸੰਪਾਦਕ ਵੀ ਸਨ ਜਿਨ੍ਹਾਂ ਆਦਿ ਗੁਰੂ ਗ੍ਰੰਥ ਦੇ ਰੂਪ ਵਿੱਚ ਬਾਰ੍ਹਵੀਂ ਸਦੀ ਤੋਂ ਲੈ ਕੇ ਸੋਲ੍ਹਵੀਂ ਸਦੀ ਤੱਕ ਦੇ ਪੰਜ ਸੌ-ਬਰਸੀ ਸੰਤ-ਸਾਹਿੱਤ ਨੂੰ ਸੰਪਾਦਿਤ ਕਰਕੇ ਭਾਰਤੀ ਸੰਸਕ੍ਰਿਤੀ ਉਤੇ ਮਹਾਨ ਉਪਕਾਰ ਕੀਤਾ। ਇਸ ਤੋਂ ਵੀ ਵਧੇਰੇ ਗੌਰਵ ਵਾਲੀ ਗੱਲ ਇਹ ਹੈ ਕਿ ਉਨ੍ਹਾਂ ਧਰਮ ਲਈ ਆਪਣਾ ਬਲੀਦਾਨ ਦੇ ਕੇ ਸੰਸਾਰ ਨੂੰ ਇਹ ਦੱਸ ਦਿੱਤਾ ਕਿ ਇਕ ਕੋਮਲ ਕਲਾਕਾਰ ਸਾਮਰਾਜ ਦੀ ਜਾਬਰ ਤਲਵਾਰ ਨਾਲ ਕਿਵੇਂ ਲੜ ਸਕਦਾ ਹੈ। ਅਹਿੰਸਾ, ਹਿੰਸਾ ਉੱਤੇ ਕਿਵੇਂ ਫਤਹ ਪ੍ਰਾਪਤ ਕਰਦੀ ਤੇ ਜ਼ਿੰਦਗੀ, ਕੁਲਹਿਣੀ ਮੌਤ ਨੂੰ ਕਿਵੇਂ ਆਖਰ ਹਾਰ ਦਿੰਦੀ ਹੈ।

ਭਾਵੇਂ ਗੁਰੂ ਦੀ ਸਰਬ-ਗੁਣ-ਸੰਪੰਨ ਸਖਸ਼ੀਅਤ ਵਿੱਚ ਸਤਿਗੁਰੂ, ਸੁਧਾਰਕ, ਸ਼ਾਂਤੀ-ਪੁੰਜ ਸੰਤ, ਸੁਜਾਨ ਸੰਪਾਦਕ, ਸੰਗੀਤਕਾਰ, ਸ਼ਾਇਰ ਤੇ ਸ਼ਹੀਦ ਦੀਆਂ ਅਨੋਖੀਆਂ ਸਿਫਤਾਂ ਦਾ ਸੰਗਮ ਮਿਲਦਾ ਹੈ ਪਰ ਉਨ੍ਹਾਂ ਦੀ ਸ਼ਾਇਰੀ ਜਾਂ ਮਹਾਂਕਵੀ ਹੋਣ ਦਾ ਗੁਣ ਇਤਨਾ ਪ੍ਰਬਲ ਤੇ ਵਿਸ਼ੇਸ਼ ਹੈ ਕਿ ਉਸ ਨਾਲ ਉਨ੍ਹਾਂ ਦੀ ਸਾਰੀ ਜ਼ਿੰਦਗੀ ਲਿਸ਼ਕਦੀ ਨਜ਼ਰ ਆਉਂਦੀ ਹੈ, ਇਕ-ਸੁਰ ਹੋਏ ਸਾਜ਼ ਵਾਂਗ ਉਨ੍ਹਾਂ ਦਾ ਹਰ ਬੋਲ ਦਿਲਾਂ ਨੂੰ ਧੂਹ ਪਾਉਂਦਾ ਜਾਂਦਾ ਹੈ ਅਤੇ ਸੁਖਮਨੀ ਆਪ ਦਾ ਸ਼ਾਹਕਾਰ ਹੈ। ਉਹ ਕੇਵਲ ਪੰਜਾਬੀ ਕਵੀ ਹੀ ਨਹੀਂ ਸਗੋਂ ਭਾਰਤੀ ਕਵੀਆਂ ਵਿੱਚ ਉਨ੍ਹਾਂ ਦੀ ਸ਼੍ਰੋਮਣੀ ਥਾਂ ਹੈ। ਉਹ ਸਦਾ ਆਪਣੇ ਸ਼ਰਧਾਲੂਆਂ ਨੂੰ ਦਰਿਆਵਾਂ ਨਦੀਆਂ ਤੇ ਛੰਭਾਂ ਕਿਨਾਰੇ ਬਹਿ ਕੇ ਸਰੰਦੇ ਨਾਲ ਗਾ-ਗਾ ਸਹਿਜ ਸੁਭਾ ਸ਼ਾਂਤੀ ਦਾ ਸੰਦੇਸ਼ਾ ਦਿਆ ਕਰਦੇ ਸਨ, ਸਤਿਗੁਰੂ ਬਣ ਕੇ ਨਹੀਂ ਸਗੋ ਸਨਿੰਮਰ ਸੇਵਕ ਹੋ ਕੇ। ਨੇਕ ਜ਼ਿੰਦਗੀਆਂ ਦੀ ਕਥਾ ਕਹਿਣਾ ਉਨ੍ਹਾਂ ਦਾ ਮਨ-ਭਾਉਂਦਾ ਮਜ਼ਮੂਨ ਸੀ :-

ਸੁਨਿ ਮੀਤਾ ਨਾਨਕੁ ਬਿਨਵੰਤਾ
ਸਾਧ ਜਨਾ ਕੀ ਅਚਰਜ ਕਥਾ।

ਇਸ ਤਰ੍ਹਾਂ ਉਹ ਸਾਰੀ ਉਮਰ ਆਪਣੀ ਕਲਾ ਨੂੰ ਲੋਕ-ਭਲਾਈ ਲਈ ਵਰਤਦੇ ਰਹੇ। ਆਪਣੀ ਬਾਕੀ ਸ਼ਕਤੀ ਤੇ ਦੌਲਤ ਵੀ ਉਨ੍ਹਾਂ ਸਮੁੱਚੇ ਜੀਵਨ ਵਿਕਾਸ ਲਈ ਨਿਛਾਵਰ ਕੀਤੀ। ਲੋਕਾਂ ਦੇ ਸੁਖ ਆਰਾਮ ਲਈ ਮੰਦਰ, ਧਰਮਸ਼ਾਲਾ, ਬਾਗ, ਬਾਉਲੀਆਂ, ਬਸਤੀਆਂ, ਸਰਾਵਾਂ, ਤਾਲ, ਹਸਪਤਾਲ

ਤੇ ਲੰਗਰ ਲਾਉਣੇ ਉਨ੍ਹਾਂ ਦੀ ਉਮਰ ਭਰ ਦੀ ਕਾਰ ਰਹੀ। ਅਖੀਰ ਉਨ੍ਹਾਂ ਆਪਣਾ ਤਨ ਵੀ ਇਸੇ ਲੋਕ-ਪ੍ਰੇਮ ਲਈ ਭੇਂਟ ਕੀਤਾ। ਉਹ ਘਬਰਾਏ ਨਹੀਂ, ਹਜ਼ਾਰਾਂ ਔਖਾਂ-ਕਠਿਨਾਈਆਂ ਦੇ ਬਾਵਜੂਦ ਵੀ ਪ੍ਰੀਤਿ-ਨਦੀ ਨੂੰ ਲੰਘਦੇ ਵਜਦ ਵਿੱਚ ਹੌਲੀ ਹੌਲੀ ਗਾਉਂਦੇ ਰਹੇ :-

ਨਦੀ ਤਰੰਦੜੀ ਮੈਂਡਾ ਖੋਜੁ ਨ ਖੁੰਭੈ, ਮੰਝਿ ਮੁਹਬਤਿ ਤੇਰੀ।।
ਤਉ ਸਹ ਚਰਣੀ ਮੈਂਡਾ ਹੀਅੜਾ ਸੀਤਮੁ,
ਹਰਿ ਨਾਨਕ ਤੁਲਹਾ ਬੇੜੀ।।

ਜਿਸ ਬੇੜੇ ਨਾਲ ਉਨ੍ਹਾਂ ਆਪਣੀ ਜ਼ਿੰਦਗੀ ਨੂੰ ਪਾਰ ਲੰਘਾਇਆ ਉਹੋ ਬੇੜਾ ਬੜੀ ਮਿਹਨਤ ਤੇ ਘਾਲ ਨਾਲ ਉਨ੍ਹਾਂ ਆਪਣੇ ਸਿੱਖਾਂ ਲਈ ਤਿਆਰ ਕੀਤਾ। ਬਾਣੀ ਰਚਣ ਦਾ ਹੁਨਰ ਉਨ੍ਹਾਂ ਵਿੱਚ ਜਮਾਂਦਰੂ ਸੀ। ਤਦੇ ਹੀ ਆਪ ਦੇ ਨਾਨਾ ਗੁਰੂ ਅਮਰਦਾਸ ਕਿਹਾ ਕਰਦੇ ਸਨ, ''ਦੋਹਤਾ ਬਾਣੀ ਕਾ ਬੋਹਿਥਾ'' ਹੋਵੇਗਾ। ਆਪ ਵੀ ਤਰੇਗਾ ਅਤੇ ਹੋਰਾਂ ਨੂੰ ਵੀ ਤਾਰੇਗਾ', ਮਹਾਂਪੁਰਸ਼ਾਂ ਦਾ ਇਹ ਬਚਨ ਬੜਾ ਸੱਚਾ ਸੀ। ਮਹਾਨ ਕਵੀ ਆਪਣੇ ਸੁੰਦਰ ਬਚਨਾਂ ਦੀ ਸਮਰੱਥਾ ਨਾਲ ਮਾਨਵਤਾ ਦੇ ਬੇੜੇ ਨੂੰ ਪਾਰ ਲਾਉਂਦੇ ਆਏ ਹਨ। ਰੂਹਾਨੀ ਕਵੀ ਤਾਂ ਉਤਰਦੇ ਹੀ ਇਸੇ ਲਈ ਹਨ। ਗੁਰੂ ਅਰਜਨ ਦੇਵ ਆਪਣੇ ਸਮੇਂ ਦੇ ਮਹਾਨ ਕਵੀ ਸਨ। ਉਨ੍ਹਾਂ ਸਾਰੀ ਜ਼ਿੰਦਗੀ ਰੂਹਾਨੀ ਕਵਿਤਾ ਵਿੱਚ ਹੀ ਗੁਜ਼ਾਰੀ। ਖੁਦ ਆਪ ਨੇ ਇਤਨੀ ਕਵਿਤਾ ਰਚੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤਕੜਾ ਵਡੇਰਾ ਭਾਗ ਹੈ, ਫਿਰ ਉਨ੍ਹਾਂ ਸੰਤਾਂ, ਭਗਤਾਂ ਦੀ

ਬਾਣੀ ਨੂੰ ਪੜ੍ਹ ਕੈ ਮਾਣਿਆ ਤੇ ਪੁਣਿਆ ਛਾਣਿਆ। ਆਖਿਰ ਉਨ੍ਹਾਂ ਦਾ ਆਪਣਾ ਜੀਵਨ ਵੀ ਇਕ ਤਰ੍ਹਾਂ ਦੀ ਸੁੰਦਰ ਕਵਿਤਾ ਹੀ ਸੀ ਜਿਸ ਦਾ ਰਾਜ-ਤਿਲਕ ਉਨ੍ਹਾਂ ਨੂੰ ਧੁਰੋਂ ਮਿਲਿਆ ਹੋਇਆ ਸੀ ਤੇ ਉਹ ਇਸ ਰੰਗ ਵਿੱਚ ਨਿਸਚਿੰਤ ਤੇ ਮਸਤ ਹੋ ਕੇ ਗੁਣ-ਗੁਣਾਂਦੇ ਸੁਣਾਈ ਦਿੰਦੇ ਹਨ।

ਧੁਰ ਕੀ ਬਾਣੀ ਆਈ।
ਤਿਨਿ ਸਗਲੀ ਚਿੰਤ ਮਿਟਾਈ।।

ਆਪ ਦਾ ਜਨਮ ਸੇਵਾ-ਪੁੰਜ ਸੁਘੜ ਮਾਤਾ ਭਾਨੀ ਤੇ ਪ੍ਰੇਮ-ਪੁੰਜ ਸਤਿਗੁਰੂ ਰਾਮਦਾਸ ਦੇ ਘਰ ਗੋਇੰਦਵਾਲ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ੧੫ ਅਪ੍ਰੈਲ ੧੫੬੩ ਨੂੰ ਹੋਇਆ। ਬਚਪਨ ਬਿਆਸ ਕੰਢੇ ਗੁਜ਼ਾਰਿਆ ਤੇ ਬਾਬਾ ਬੁੱਢਾ ਜੀ ਤੋਂ ਮੁਢਲੀ ਵਿਦਿਆ ਪਾਈ। ਇਸ ਤੋਂ ਬਾਅਦ ਭਾਰਤੀ ਸਾਹਿਤ ਤੇ ਧਰਮ ਦੇ ਅਧਿਐਨ ਲਈ ਕਾਫੀ ਘਾਲ ਘਾਲੀ। ਕਵਿਤਾ ਦਾ ਸ਼ੌਂਕ ਮੁੱਢ ਤੋਂ ਹੀ ਸੀ, ਹਮੇਸ਼ਾਂ ਗੁਰੂ ਪਰਮੇਸ਼ਵਰ ਦੇ ਪਿਆਰ ਵਿੱਚ ਆਪ ਗੀਤ ਉਚਾਰਦੇ ਰਹਿੰਦੇ ਸਨ, ਆਪ ਦੇ ਪਿਤਾ ਜੀ ਵੀ ਬੜੇ ਅੱਛੇ ਕਵੀ ਸਨ। ਜਿਨ੍ਹਾਂ ਦੇ ਪ੍ਰੇਮ-ਗੀਤ, ਰਸਰੰਗ ਤੇ ਦਰਦ ਨਾਲ ਭਿੱਜੇ ਹੁੰਦੇ ਸਨ। ਇਕ ਵਾਰ ਪਿਤਾ ਗੁਰੂ ਨੇ ਇਨ੍ਹਾਂ ਨੂੰ ਲਾਹੌਰ ਭੇਜਿਆ ਤੇ ਕਿਹਾ, 'ਜਦ ਤੱਕ ਸੱਦਿਆ ਨਾ ਜਾਵੇ, ਆਉਣਾ ਨਹੀਂ।' ਕਾਫੀ ਸਮਾਂ ਲੰਘ ਜਾਣ ਉਪਰੰਤ ਵੀ ਪਿਤਾ ਗੁਰੂ ਵਲੋਂ ਕੋਈ ਸੁਨੇਹਾ ਨਾ ਆਇਆ। ਆਖਿਰ ਬਿਰਹੁ ਵਿਆਕੁਲ ਹੋ ਕੇ ਇਹ ਪ੍ਰੇਮ-ਪੱਤਰ ਲਿਖਿਆ :-

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।।

ਬਿਲਪ ਕਰੈ ਚਾਤ੍ਰਿਕ ਦੀ ਨਿਆਈ।।
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ।।੧।। (ਮਾਝ

ਸ਼ਾਇਦ ਇਹ ਆਪ ਦੀ ਪਹਿਲੀ ਰਚਨਾ ਸੀ, ਜਿਸ ਦਾ ਪਿਤਾ-ਗੁਰੂ ਉੱਤੇ ਡੂੰਘਾ ਪ੍ਰਭਾਵ ਪਿਆ। ਆਪ ਦੀ ਯੋਗਤਾ ਤੇ ਜੀਵਨ-ਉੱਚਤਾ ਨੂੰ ਦੇਖ ਕੇ ਆਖਿਰ ਉਨ੍ਹਾਂ ਸਤੰਬਰ ੧੫੮੧ ਈ. ਵਿੱਚ ਆਪ ਨੂੰ ਗੁਰਿਆਈ ਦੀ ਗੱਦੀ ਸੌਂਪ ਦਿੱਤੀ। ਆਪ ਦਾ ਭਾਈ ਪ੍ਰਿਥਵੀ ਚੰਦ ਉਮਰ ਵਿੱਚ ਵੱਡਾ ਹੋਣ ਕਰਕੇ ਆਪਣੇ ਆਪ ਨੂੰ ਗੱਦੀ ਦਾ ਅਧਿਕਾਰੀ ਸਮਝਦਾ ਸੀ। ਪਰ ਸਤਿਗੁਰੂ ਜੀ ਨੇ ਗੁਣਾਂ ਦੀ ਪਰਖ ਕਰਕੇ ਆਪ ਨੂੰ ਹੀ ਇਸ ਲਾਇਕ ਸਮਝਿਆ। ਡਾ. ਗੋਕਲ ਚੰਦ ਲਿਖਦੇ ਹਨ:

"Now appeared on the scene a man who was a born poet, a practical philosopher, a powerful organiser and a great statesman."

(Transformation of Sikhism, p 65)

ਇਧ ਸਮੇਂ ਸਿੱਖਾਂ ਦੀ ਇੱਕ ਚੰਗੀ ਤਕੜੀ ਨਰੋਈ ਤੇ ਨਵੀਂ ਕਿਸਮ ਦੀ ਦੁਨੀਆਂ ਬਣ ਗਈ ਜੋ ਹਿੰਦੂ ਮੁਸਲਮਾਨਾਂ ਤੋਂ ਨਿਰਾਲੀ ਤਰ੍ਹਾਂ ਦੀ ਸੀ। ਇਨ੍ਹਾਂ ਦੇ ਸਾਲਾਨਾ ਜੋੜ ਮੇਲ, ਰੋਜ਼ਾਨਾ ਕਥਾ ਕੀਰਤਨ, ਸਾਂਝੇ ਲੰਗਰ ਤੇ ਹੋਰ ਧਰਮ-ਕਰਮ ਸਭ ਵਿਲੱਖਣ ਦਿਸ ਰਹੇ ਸਨ। ਇਨ੍ਹਾਂ 'ਬਾਗ਼ੀਆਂ' ਨੂੰ ਪੁਰਾਣੀ ਪਰੋਹਤ ਜਮਾਤ ਵੀ ਕੋਈ ਥਾਂ ਦੇਣ ਨੂੰ ਤਿਆਰ ਨਹੀਂ ਸੀ ਇਸ ਲਈ ਲੋੜ ਸੀ ਕੇਂਦਰੀ ਧਰਮ-ਮੰਦਰ ਦੀ ਤੇ ਸਾਂਝੇ ਪਵਿੱਤਰ

ਧਰਮ-ਗ੍ਰੰਥ ਦੀ। ਸਿੱਖ ਠਾਕਰ ਦੁਆਰਿਆਂ, ਤੀਰਥਾਂ ਜਾਂ ਮਸਜਦਾਂ ਮਜ਼ਾਰਾਂ 'ਤੇ ਜਾ ਨਹੀਂ ਸਨ ਸਕਦੇ। ਇਸੇ ਤਰ੍ਹਾਂ ਵੇਦ ਕਤੇਬ ਦੇ ਵਿਸ਼ਵਾਸਾਂ ਤੋਂ ਵੀ ਇਹ ਲੋਕ ਆਕੀ ਸਨ। ਇਸੇ ਕਰਕੇ ਗੁਰੂ ਅਰਜਨ ਸਾਹਿਬ ਲੇ ੧੫੮੮ ਈ. ਨੂੰ ਸੁੰਦਰ ਸਰੋਵਰ ਮੱਧੇ ਹਰਿਮੰਦਰ ਦੀ ਨੀਂਹ ਰਖਾਈ ਅਤੇ ਇਸ ਤੋਂ ਪਿਛੋਂ ਬੜੀ ਲੰਮੀ ਸਾਹਿਤ-ਸਾਧਨਾ ਬਾਅਦ ੧੬੦੧ ਈ: ਵਿੱਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਸੰਪੂਰਨ ਕੀਤਾ। ਇਸ ਤੋਂ ਬਿਨਾਂ ਜਨਤਕ ਭਲਾਈ ਦੇ ਕੰਮ ਤਾਂ ਉਨ੍ਹਾਂ ਹੋਰ ਵੀ ਬਹੁਤ ਕੀਤੇ, ਜਿਸ ਕਰਕੇ ਸਿੱਖ ਜਾਗ੍ਰਤੀ ਲਹਿਰ ਦੀ ਚਰਚਾ ਦੂਰ-ਦੂਰ ਤੱਕ ਫੈਲੀ। ਇਥੋਂ ਤਕ ਕਿ ੨੪ ਨਵੰਬਰ ੧੫੯੮ ਈ: ਨੂੰ ਬਾਦਸ਼ਾਹ ਅਕਬਰ ਵੀ ਖੁਦ ਕਰਤਾਰਪੁਰ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਇਉਂ ਆਪ ਦੀ ਕੀਰਤੀ ਚਾਰੇ ਪਾਸੇ ਪਸਰੀ। ਸਮਕਾਲੀ ਭੱਟ ਰਾਇ ਬਲਵੰਡ ਦੇ ਸਤੇ ਨੇ ਠੀਕ ਹੀ ਕਿਹਾ ਹੈ :-

ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ।।
ਉਗਵਣਹੁ ਤੈ ਆਥਵਣਹੁ, ਚਹੁ ਚਕੀਂ ਕੀਅਨੁ ਲੋਆ।੮।
(ਵਾਰ ਰਾਮਕਲੀ, ਪੰਨਾ ੯੬੮)

ਭਾਈ ਗੁਰਦਾਸ ਦੀ ਲਿਖਤ ਤੋਂ ਵੀ ਇਸੇ ਦੀ ਪੁਸ਼ਟੀ ਹੁੰਦੀ ਹੈ-
ਤਖਤੁ ਬਖਤੁ ਲੈ ਮਲਿਆ, ਸਬਦ ਸੁਰਤਿ ਵਾਪਾਰਿ ਸਮਤਾ।
ਗੁਰਬਾਣੀ ਭੰਡਾਰੁ ਭਰਿ, ਕੀਰਤਨ ਕਥਾ ਰਹੈ ਰੰਗ ਰਤਾ।
ਚਾਰੇ ਚੱਕ ਨਿਵਾਜਿਓਨ, ਸਿਖ ਸੰਗਤਿ ਆਵੈ ਅਗਣਤਾ।।
ਲੰਗਰੁ ਚਲੈ ਗੁਰ ਸਬਦ ਪੂਰੇ ਪੂਰੀ ਬਣੀ ਬਣਤਾ।

(ਵਾਰ ੨੪/ਪਉੜੀ ੧੯-੨੦)

ਇਸ ਤੋਂ ਪਤਾ ਲੱਗਦਾ ਹੈ ਕਿ ਸ਼ਬਦ ਜਾਂ ਰੂਹਾਨੀ ਬਾਣੀ ਦਾ ਭੰਡਾਰ ਭਰਪੂਰ ਕਰਕੇ ਕਿਸ ਤਰ੍ਹਾਂ ਉਨ੍ਹਾਂ ਨਵੇਂ ਜਾਗੇ ਲੋਕਾਂ ਨੂੰ ਜੀਵਨ-ਆਧਾਰ ਬਖਸ਼ਿਆ। ਇਹ ਉਨ੍ਹਾਂ ਦੀ ਸਾਹਿੱਤਕ ਘਾਲ ਅਧਿਆਤਮਕ ਪੱਖ ਤੋਂ ਵੀ ਇਕ ਬਹੁਤ ਉੱਚਾ ਕਾਰਨਾਮਾ ਸੀ ਕਿ ਬਗੈਰ ਕਿਸੇ ਨਸਲੀ, ਮਜ਼੍ਹਬੀ ਜਾਂ ਸੰਪ੍ਰਦਾਇਕ ਭਿੰਨ ਭੇਦ ਦੇ ਮੁਸਲਮ ਦਰਵੇਸ਼ਾਂ, ਸੰਤਾਂ ਭਗਤਾਂ ਤੇ ਰੱਬੀ ਪਿਆਰਿਆਂ ਦੇ ਪਵਿੱਤਰ ਬਚਨ ਸੰਕਲਿਤ ਕਰਕੇ ਹਿੰਦੁਸਤਾਨ ਨੂੰ ਇਕ ਸਾਂਝਾ ਧਰਮ-ਗ੍ਰੰਥ ਦਿੱਤਾ।

ਬਾਦਸ਼ਾਹ ਅਕਬਰ ਦੀ ਮੌਤ ਤੋਂ ਬਾਅਦ ਦਿੱਲੀ ਸਰਕਾਰ ਦੀ ਨੀਤੀ ਵਿੱਚ ਭਾਰੀ ਤਬਦੀਲੀ ਆਈ। ੧੬੦੫ ਈ: ਵਿਚ ਜਹਾਂਗੀਰ ਗੱਦੀ ਤੇ ਬੈਠਾ ਜਿਸ ਨੂੰ ਮੁਸਲਮਾਨਾਂ ਦੀ ਕੱਟੜ ਸ਼ਰਈ ਪਰੋਹਿਤ ਜਮਾਤ ਨੇ ਫੌਰਨ ਆਪਣੇ ਮਜ਼ਬੀ ਚੱਕ੍ਰ ਵਿੱਚ ਫਸਾ ਲਿਆ।

ਇਸ ਦਾ ਮਾੜਾ ਨਤੀਜਾ ਇਹ ਹੋਇਆ ਕਿ ਸ਼ਾਹੀ ਹੁਕਮ ਨਾਲ ਗੁਰੂ ਅਰਜਨ ਵਰਗੇ ਲੋਕ-ਸੇਵਕ, ਸੁਹਿਰਦ ਕਲਾਕਾਰ, ਧਰਮ-ਗੁਰੂ ਨੂੰ ਸਖਤ ਤਸੀਹੇ ਦੇ-ਦੇ ਕੇ ੩੦ ਮਈ ੧੬੦੬ ਈ: ਨੂੰ ਲਾਹੌਰ ਸ਼ਹੀਦ ਕਰ ਦਿੱਤਾ ਗਿਆ। ਇਹ ਬਲੀਦਾਨ ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਦੇ ਕੇ ਹਜ਼ਰਤ ਈਸਾ ਮਸੀਹ ਨੂੰ ਸੂਲੀ ਚਾੜ੍ਹ ਕੇ ਮਾਰਨ ਵਾਂਗ ਹੀ ਇਕ ਤਰ੍ਹਾਂ ਦੀ ਕਹਿਰਮਈ ਘਟਨਾ ਸੀ। ਗੁਰੂ ਸਾਹਿਬ ਦੀ ਆਤਮਾ ਡੋਲੀ ਨਹੀਂ, ਬਲਕਿ ਖਿੜੇ ਮੱਥੇ 'ਤੇਰਾ ਕੀਆ ਮੀਠਾ ਲਾਗੈ।। ਹਰਿ

ਨਾਮੁ ਪਦਾਰਥੁ ਨਾਨਕੁ ਮਾਂਗੈ।' ਦਾ ਗੀਤ ਗਾਉਂਦੀ ਪਰਮਾਤਮ ਸਾਗਰ ਵਿੱਚ ਲੀਨ ਹੋ ਗਈ।

ਇਕ ਮਹਾਨ ਕਲਾਕਾਰ ਨਾਲ ਸਮੇਂ ਦੀ ਸਰਕਾਰ ਦਾ ਇਹ ਵਰਤਾਉ, ਸਚਮੁੱਚ ਹਿਰਦੇ ਵੇਧਕ ਸੀ ਪਰ ਬੁਨਿਆਦੀ ਕਾਰਨ ਇਹ ਸੀ ਕਿ ਗੁਰਬਾਣੀ ਦਾ ਦਸਿਆ ਜੀਵਨ-ਸਿਧਾਂਤ ਹਿੰਦੂ-ਮੁਸਲਮ ਦੇ ਸੰਪਰਦਾਇਕ ਸਿਧਾਂਤਾਂ ਤੋਂ ਵੱਖਰੀ ਭਾਂਤ ਦਾ ਸੀ ਤੇ ਇਹੋ ਨਿਆਰਾਪਣ ਕੱਟੜ-ਪੰਥੀ ਪੰਡਿਤ, ਮੁੱਲਾਂ ਨੂੰ ਚੁਭਦਾ ਸੀ। ਗੁਰੂ ਅਰਜਨ ਸਾਹਿਬ ਨੇ ਆਪਣਾ ਨਿਸਚਾ ਪ੍ਰਗਟ ਕਰਦਿਆਂ ਸਾਫ ਕਿਹਾ ਹੈ :

ਵਰਤ ਨ ਰਹਉ ਨ ਮਹ ਰਮਦਾਨਾ।।
ਤਿਸੁ ਸੇਵੀ ਜੋ ਰਖੈ ਨਿਦਾਨਾ।।੧।।
ਏਕੁ ਗੁਸਾਂਈ ਅਲਹੁ ਮੇਰਾ।।
ਹਿੰਦੂ ਤੁਰਕ ਦੁਹਾਂ ਨੇਬੇਰਾ।।੧।।ਰਹਾਉ।।
ਹਜ ਕਾਬੈ ਜਾਉਂ ਨ ਤੀਰਥ ਪੂਜਾ।।
ਏਕੋ ਸੇਵੀ ਅਵਰੁ ਨ ਦੂਜਾ।।੨।।
ਪੂਜਾ ਕਰਉਂ ਨ ਨਿਵਾਜ ਗੁਜਾਰਉ।।
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ।।੩।।
ਨਾ ਹਮ ਹਿੰਦੂ ਨ ਮੁਸਲਮਾਨ।।
ਅਲਹੁ ਰਾਮ ਕੇ ਪਿੰਡੁ ਪਰਾਨ।।੪।। (ਰਾਮਕਲੀ 5

ਪੰਜਾਬੀ ਨਾਲੋਂ ਵੀ ਭਾਰਤੀ ਕਾਵਿ ਧਾਰਾ ਵਿੱਚ ਉਨ੍ਹਾਂ ਦਾ ਉੱਚਤਮ ਸਥਾਨ ਹੈ ਕਿਉਂਕਿ ਉਨ੍ਹਾਂ ਦੀ ਵਧੇਰੇ ਰਚਨਾ ਸੰਤ-ਭਾਸ਼ਾ ਜਾਂ ਹਿੰਦੁਸਤਾਨੀ ਵਿੱਚ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਪ ਦੀ ਸਭ ਤੋਂ ਵੱਧ ਬਾਣੀ ਹੈ ਅਰਥਾਤ ਕੁਲ ੫੯੯੪ ਸ਼ਬਦਾਂ ਵਿਚੋਂ ੨੨੧੮ ਸ਼ਬਦ ਆਪ ਦੇ ਹਨ। ਇਕ ਤਰ੍ਹਾਂ ਸਾਰੇ ਆਦਿ ਗ੍ਰੰਥ ਦੇ ਤੀਜੇ ਹਿੱਸੇ ਤੋਂ ਵੀ ਵਧੇਰੇ ਹੈ। ਇਹ ਸਾਰੀ ਰਚਨਾ ਸੁਹਜਾਤਮਕ ਤੇ ਵਿਆਖਿਆਤਮਕ ਪੱਖ ਤੋਂ ਵੀ ਵਚਿੱਤਰ ਗੁਣਾਂ ਦੀ ਧਾਰਨੀ ਹੈ ਅਤੇ ਭਾਸ਼ਾਈ ਵੰਨ-ਸੁਵੰਨਤਾ ਇਸ ਦਾ ਇਕ ਹੋਰ ਵਿਸ਼ੇਸ਼ ਲੱਛਣ ਹੈ। ਸ਼ਾਇਦ ਕਿਸੇ ਵੀ ਸੰਤ ਕਵੀ ਨੇ ਇਤਨੀ ਅਨੇਕ-ਭਾਂਤੀ ਭਾਸ਼ਾ ਦਾ ਪ੍ਰਯੋਗ ਨਹੀਂ ਕੀਤਾ, ਗੁਰੂ ਸਾਹਿਬ ਨੇ ਆਪਣੇ ਸਮੇਂ ਦੀ ਕਿਸੇ ਨਾ ਕਿਸੇ ਰੂਪ ਵਿੱਚ ਵਰਤੀ ਜਾਂਦੀ ਹਰ ਭਾਸ਼ਾ ਜਾਂ ਬੋਲੀ ਦੇ ਨਮੂਨੇ ਸੰਭਾਲਣ ਦਾ ਜਤਨ ਕੀਤਾ ਹੈ। ਸੰਤ ਭਾਸ਼ਾ, ਬ੍ਰਿਜ ਭਾਸ਼ਾ, ਰੇਖ਼ਤਾ, ਹਿੰਦੁਸਤਾਨੀ, ਗਾਥਾ, ਸਹਸਕ੍ਰਿਤੀ, ਪੰਜਾਬੀ ਤੇ ਲਹਿੰਦੀ ਆਦਿ ਸਭ ਵੰਨਗੀਆਂ ਪ੍ਰਾਪਤ ਹਨ। ਜਿਵੇਂ ਕਿ ਪਹਿਲੇ ਕਿਹਾ ਗਿਆ ਹੈ ਕਿ ਆਪ ਦੀ ਸਭ ਤੋਂ ਵੱਧ ਰਚਨਾ ਸੰਤ-ਭਾਸ਼ਾ ਵਿੱਚ ਹੈ, ਜਿਸ ਵਿਚ ਪੰਜਾਬੀ ਦਾ ਡੂੰਘਾ ਪ੍ਰਭਾਵ ਹੈ।

ਪਰ ਇਸ ਮਹਾਨ ਕਲਮਧਾਰੀ ਨੇ ਹਿੰਦੀ ਰਚਨਾ ਵਿੱਚ ਜੋ ਸਫਲਤਾ ਪ੍ਰਾਪਤ ਕੀਤੀ ਉਹ ਕਮਾਲ ਦੀ ਹੈ। ਗੁਰੂ ਸਾਹਿਬ ਪਰਮੇਸ਼ਰ ਨੂੰ ਵੀ ਇਕ ਸੁੰਦਰ ਕਲਮਧਾਰੀ ਮੰਨ ਕੇ ਇਹ ਕਹਿੰਦੇ ਹਨ ਕਿ ਉਸ ਨੇ ਆਪਣੀ ਅਖੰਡ ਵਹਿੰਦੀ ਕਲਮ ਨਾਲ ਸੰਸਾਰ ਦੀ ਇਹ ਪੋਥੀ ਲਿਖੀ ਹੈ, ਉਸ ਦੀ ਉਸਤਤਿ ਤਾਂ ਆਖੀ ਨਹੀਂ ਜਾ ਸਕਦੀ ਪਰ ਤਲਾਸ਼ ਬਣੀ ਹੋਈ ਹੈ।

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ।।

ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ।
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ।
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ।।੧।...
ਊਪਰਿ ਬਨੈ ਅਕਾਸੁ, ਤਲੈ ਧਰ ਸੋਹਤੀ।
ਦਹ ਦਿਸ ਚਮਕੈ ਬੀਜੁਲਿ, ਮੁਖ ਕਉ ਜੋਹਤੀ।
ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ
ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ।।੯।।

(ਫੁਨਹੇ 5, ਪੰਨਾ ੧੩੬੧-੬੨)

ਇਸ ਸੰਤ ਭਾਸ਼ਾ ਵਾਲੀ ਬਾਣੀ ਵਿੱਚ 'ਸੁਖਮਨੀ' ਇਕ ਸਰਬੋਤਮ ਰਚਨਾ ਹੈ, ਜਿਸ ਨੂੰ ਸਿੱਖਾਂ ਤੋਂ ਇਲਾਵਾ ਗੈਰ ਸਿੱਖ ਹਲਕਿਆਂ ਵਿੱਚ ਵੀ ਬੜੇ ਸ਼ਰਧਾ ਪ੍ਰੇਮ ਨਾਲ ਪੜ੍ਹਿਆ ਜਾਂਦਾ ਹੈ। ਜਿਸ ਸਫਲਤਾ ਨਾਲ ਗੁਰੂ ਸਾਹਿਬ ਨੇ ਇਸ ਅਨੋਖੇ ਮਹਾਂ-ਕਾਵਿ ਵਿੱਚ ਆਦਰਸ਼ਕ ਪੂਰਨ ਮਨੁੱਖ ਦਾ ਜੀਵਨ ਚਿਤ੍ਰਿਆ ਹੈ, ਉਹ ਟੁੰਬਣ ਵਾਲਾ ਤੇ ਜ਼ਿੰਦਗੀ ਨੂੰ ਅੱਗੇ ਵਧਾਉਣ ਵਾਲਾ ਹੈ। ਕਿਤੇ ਕੋਈ ਨਿਰਾਸ਼ਤਾ ਨਹੀ, ਉਦਾਸੀ ਜਾਂ ਮਾਯੂਸੀ ਨਹੀਂ, ਸਗੋਂ ਬੜੀ ਹੀ ਸੁਹਿਰਦਤਾ ਤੇ ਸ਼ਾਂਤੀ ਨਾਲ ਮਨੁੱਖ ਨੂੰ ਸਮਝਾਇਆ ਗਿਆ ਹੈ ਕਿ ਜੇ ਪਰਧਾਨ ਮੁਖੀਏ ਬਣਨਾ ਹੈ ਤਾਂ ਨਿੰਮ੍ਰਤਾ ਧਾਰੋ। ਜੇ ਰੱਬ ਨੂੰ ਪਾਉਣਾ ਹੈ, ਸਭ ਨੂੰ ਸੱਜਣ ਜਾਣੋ। ਸਭ ਤੋਂ ਵਧੀਆ ਧਰਮ ਰੱਬ ਦੀ ਯਾਦ ਹੈ, ਸਭ ਤੋਂ ਵਧੀਆ ਕਰਮ ਜਾਂ ਰਹਿਤ, ਸਤਿਸੰਗ ਵਿੱਚ ਆਪਾ ਉੱਜਲ ਕਰਨਾ ਹੈ।

ਜੇ ਚਾਰ ਪਦਾਰਥ ਚਾਹੀਦੇ ਹਨ ਤਾਂ ਰੱਬੀ-ਪਿਆਰਿਆਂ

ਦੀ ਸੇਵਾ ਵਿੱਚ ਲੱਗੋ, ਜੇ ਦੁੱਖ ਸੰਕਟ ਕੱਟਣ ਦਾ ਖਿਆਲ ਹੈ ਤਾਂ ਨਾਮ ਦਾ ਨਗਮਾ ਗਾਓ, ਜੇ ਸ਼ੁਹਰਤ ਵਡਿਆਈ ਦੀ ਚਾਹ ਹੈ ਤਾਂ ਸੰਗਤ ਵਿੱਚ ਆ ਕੇ ਹਉਮੈ ਦਾ ਖਹਿੜਾ ਛੱਡ ਦਿਓ। ਕਿੰਨਾ ਸਿੱਧਾ-ਸਾਦਾ ਪ੍ਰਭਾਵਸ਼ਾਲੀ ਸੰਦੇਸ਼ ਹੈ :-

ਚਾਰਿ ਪਦਾਰਥ ਜੇ ਕੋ ਮਾਗੈ।। ਸਾਧ ਜਨਾ ਕੀ ਸੇਵਾ ਲਾਗੈ।।
ਜੇ ਕੋ ਆਪੁਨਾ ਦੂਖੁ ਮਿਟਾਵੈ।। ਹਰਿ ਹਰਿ ਨਾਮੁ ਰਿਦੈ ਸਦ ਗਾਵੈ।।
ਜੇ ਕੋ ਅਪੁਨੀ ਸੋਭਾ ਲੋਰੈ।। ਸਾਧਸੰਗਿ ਇਹ ਹਉਮੈ ਛੋਰੈ।।
(ਸੁਖਮਨੀ, ਪੰਨਾ ੨੬੬)

ਸਿੰਧੀ ਵਿਦਵਾਨ ਸਾਧੂ ਟੀ. ਐਲ. ਵਾਸਵਾਨੀ ਕਹਿੰਦੇ ਹਨ, ਅਸੀਂ ਲੋਕ ਵੀਹਵੀਂ ਸਦੀ ਤੇ ਬੜਾ ਨਾਜ਼ ਕਰਦੇ ਹਾਂ। ਪਰ ਅਸਲੀਅਤ ਇਹ ਹੈ ਕਿ ਅਸੀਂ ਗੁਰੂ ਅਰਜਨ ਦੇਵ ਜੀ ਅੱਗੇ ਬਿਲਕੁਲ ਹੇਚ ਹਾਂ। ਉਨ੍ਹਾਂ ਦੀ ਰਚਨਾ 'ਸੁਖਮਨੀ' ਜ਼ਿੰਦਗੀ ਦੀਆਂ ਗੁੰਝਲਾਂ ਦਾ ਅਮਲੀ ਹੱਲ ਦਸਦੀ ਹੈ ਜੋ ਕਿ ਸ਼ਰਾ ਸ਼ਰੀਅਤ ਤੇ ਫੋਕੀ ਵਾਲ ਦੀ ਖੱਲ-ਲਾਹੂ ਗਿਆਨ ਚਰਚਾ ਤੋਂ ਰਹਿਤ ਹੈ।

ਮੈਨੂੰ ਆਖਿਆ ਗਿਆ ਕਿ ਸਿੰਧ ਦੇ ਕਾਲਜ-ਵਿਦਿਆਰਥੀਆਂ ਲਈ ਕੋਈ ਧਾਰਮਿਕ ਕੋਰਸ ਤਜਵੀਜ਼ ਕਰਾਂ। ਮੇਰੀ ਰਾਇ ਵਿੱਚ ਸੁਖਮਨੀ ਸਾਹਿਬ ਹੀ ਬਿਹਤਰੀਨ ਰਚਨਾ ਹੈ ਜਿਸ ਦੀ ਕਿ ਹਰ ਹਿੰਦੁਸਤਾਨੀ ਨੌਜਵਾਨ ਨੂੰ ਅੱਜ ਲੋੜ ਹੈ। ਇਸ ਰਚਨਾ ਦਾ ਜੀਵਨ-ਸੰਦੇਸ਼ ਸਭ ਕੌਮਾਂ ਤੇ ਦੇਸ਼ਾਂ ਲਈ ਇਕੋ ਜੇਹਾ ਲੋੜੀਂਦਾ ਹੈ। ਅੱਜ ਸੰਸਾਰ, ਕੌਮਪ੍ਰਸਤੀ ਦੀ ਤੰਗ-ਖਿਆਲੀ ਵਿੱਚ ਗੌਰਵ ਮਹਿਸੂਸ ਕਰ ਰਿਹਾ ਹੈ,

ਜੰਗ ਵਿਚ ਮਰਨਾ ਯੂਰਪ ਅੰਦਰ ਪਰਮ ਮਨੋਰਥ ਮੰਨਿਆ ਜਾ ਰਿਹਾ ਹੈ। ਇਹ ਵੀ ਆਖਿਆ ਜਾਂਦਾ ਹੈ ਕਿ ਸੱਚਾਈ ਕਮਜ਼ੋਰਾਂ ਦਾ ਬਹਾਨਾ ਹੈ, ਪ੍ਰੇਮ, ਨਿਸ਼ਕਾਮਤਾ ਤੇ ਨਿੰਮ੍ਰਤਾ ਕਾਇਰਾਂ ਦਾ ਧਰਮ ਹੈ। ਇਸ ਹਾਲਤ ਵਿਚ ਸੰਸਾਰ ਨੂੰ ਇਸ ਸਮੇਂ ਪਰਮਾਰਥਕ ਸੰਦੇਸ਼ ਦੀ ਬਹੁਤ ਜ਼ਰੂਰਤ ਹੈ ਤੇ ਇਹ ਜੀਵਨ -ਸੰਦੇਸ਼ ਸਾਨੂੰ ਕੇਵਲ ਸੁਖਮਨੀ ਸਾਹਿਬ ਵਿਚੋਂ ਹੀ ਮਿਲਦਾ ਹੈ।'

ਪ੍ਰੋ: ਪੂਰਨ ਸਿੰਘ ਸੁਖਮਨੀ ਨੂੰ ਰੂਹਾਨੀ ਸੰਗੀਤ ਦਸਦੇ ਲਿਖਦੇ ਹਨ ਕਿ ਇਹ ਆਪਣੇ ਆਪ ਸੁਰਤਿ ਨੂੰ ਬ੍ਰਹਮ-ਗਿਆਨੀ ਦੀ ਉੱਚ ਅਵਸਥਾ ਤੇ ਪਹੁੰਚਾ ਦਿੰਦਾ ਹੈ।'

ਪ੍ਰੋ: ਤੇਜਾ ਸਿੰਘ ਦੇ ਸ਼ਬਦਾਂ ਵਿੱਚ : 'ਫਲਸਫੇ ਦੇ ਮਾਰੇ ਖੁਸ਼ਕ ਹਿਰਦਿਆਂ ਤੇ ਦੁੱਖਾਂ ਦੇ ਤੜਫਾਏ ਤਪਤ ਦਿਲਾਂ ਲਈ ਸ਼ਾਂਤੀ ਸੁਖਮਨੀ ਵਿੱਚੋਂ ਸਹਿਜੇ ਪਾਈ ਜਾ ਸਕਦੀ ਹੈ।

ਜਿਤਨਾ ਗੁਰੂ ਸਾਹਿਬ ਨੂੰ ਸੱਚੇ ਜੀਵਨ-ਆਦਰਸ਼ ਤੇ ਇਸ ਦੇ ਸਾਧਨ ਸਪਸ਼ੱਟ ਹਨ ਉਤਨਾ ਹੋਰ ਕਿਸੇ ਨੂੰ ਨਹੀਂ ਅਤੇ ਇਹ ਬਿਆਨੀਆ ਪੱਖ ਤੋਂ ਬੜੀ ਪ੍ਰਭਾਵਸ਼ਾਲੀ ਕਿਰਤ ਹੈ। ਦਰਅਸਲ ਪਰਮ ਆਨੰਦ ਦੀ ਪ੍ਰਾਪਤੀ ਮਾਨਵਤਾ ਦੀ ਪੁਕਾਰ ਹੈ, ਇਹ ਇਨਸਾਨੀਅਤ ਦੀ ਹਜ਼ਾਰਾਂ ਵਰ੍ਹਿਆਂ ਦੀ ਤਾਂਘ ਹੈ, ਗੁਰੂ ਸਾਹਿਬ ਇਸ ਬਾਣੀ ਵਿਚ ਇਸੇ ਮਾਨਸਿਕ ਸ਼ਾਂਤੀ ਦੀ ਪ੍ਰਾਪਤੀ ਦਾ ਸ਼ਾਹਰਾਹ ਦਸਦੇ ਤੇ ਜ਼ਿੰਦਗੀ ਨੂੰ ਧਰਵਾਸ ਬਖਸਦੇ ਹਨ।

ਮਨ ਅਪੁਨੇ ਤੇ ਬੁਰਾ ਮਿਟਾਨਾ।।
ਪੇਖੈ ਸਗਲ ਸ੍ਰਿਸਟਿ ਸਾਜਨਾ।।

ਉਂਜ ਤਾਂ ਆਪ ਦੀ ਸਾਰੀ ਬਾਣੀ ਦਾ ਵਿਸ਼ਾ-ਵਸਤੂ ਹੀ ਮਨੁੱਖੀ ਜ਼ਿੰਦਗੀ ਨੂੰ ਪਰਸਪਰ ਮੇਲਕੇ ਪਰਮੇਸ਼ਰ ਨਾਲ ਅਭੇਦ ਕਰਨਾ ਹੈ। ਗੁਰੂ ਨਾਨਕ-ਬਾਣੀ ਵਿੱਚ ਸਮਾਜਿਕ ਬੁਰਾਈਆਂ ਤੇ ਰਾਜਨੀਤਕ ਅਤਿਆਚਾਰਾਂ ਦਾ ਵਿਰੋਧ ਹੈ ਅਤੇ ਧਾਰਮਿਕ ਪਖੰਡਾਂ ਦਾ ਵੀ ਜ਼ੋਰਦਾਰ ਖੰਡਨ ਹੈ, ਪਰੰਤੂ, ਗੁਰੂ ਅਰਜਨ ਦੇਵ ਦੀ ਰਚਨਾ ਵਿਚ ਇਹ ਵਿਰੋਧ ਇਸ ਮਾਤਰਾ ਵਿਚ ਨਹੀਂ ਮਿਲਦਾ। ਗੱਲ ਇਉਂ ਲੱਗਦੀ ਹੈ ਜਿਵੇਂ ਕਿ ਸੌ ਸਾਲ ਦੀ ਮਿਹਨਤ ਨਾਲ ਗੁਰੂਆਂ ਨੇ ਕਾਫੀ ਬੁਰਾਈਆਂ ਤੇ ਕਮਜ਼ੋਰੀਆਂ ਨੂੰ ਭਾਰਤੀ ਸਮਾਜ ਵਿਚੋਂ ਦੂਰ ਕਰਕੇ ਸੁੱਧ ਕਰ ਦਿੱਤਾ ਸੀ।

ਅਕਬਰ ਸਮੇਂ ਦੀ ਰਾਜਨੀਤਕ ਅਵਸਥਾ ਤੇ ਅਮਨ ਸ਼ਾਂਤੀ ਵਾਲੀ ਹਕੂਮਤ ਖੁਦ ਜਬਰੀ ਤਬਲੀਗ਼ ਵਰਗੀ ਭੈੜੀ ਗੱਲ ਕਰਨ ਦੀ ਥਾਂ 'ਦੀਨਿ ਇਲਾਹੀ' ਵਰਗੇ ਸਰਬ-ਸਾਂਝੇ ਧਰਮ ਦੀ ਤਲਾਸ਼ ਵਿੱਚ ਸੀ। ਕਲਾ ਦੇ ਵਿਕਾਸ ਲਈ ਖੁਲ੍ਹੇ ਮੌਕੇ ਦਿੱਤੇ ਜਾ ਰਹੇ ਸਨ। ਇਹ ਤੇ ਕਈ ਹੋਰ ਚੰਗੇ ਲੱਛਣ ਸਨ। ਇਸ ਕਰਕੇ ਹੁਣ ਜੀਵਨ ਦੇ ਉਸਾਰੂ ਪੱਖਾਂ ਵੱਲ ਵਧੇਰੇ ਧਿਆਨ ਦੇਣ ਦੀ ਲੋੜ ਸੀ। ਇਸ ਦਾ ਭਾਵ ਇਹ ਨਹੀਂ ਕਿ ਗੁਰੂ ਨਾਨਕ ਸਾਹਿਬ ਨੇ ਉਸਾਰੂ ਪੱਖ ਉਜਾਗਰ ਨਹੀਂ ਸੀ ਕੀਤੇ, ਕੇਵਲ ਗੱਲ ਇਤਨੀ ਸੀ ਕਿ ਜਿਤਨੇ ਉਨ੍ਹਾਂ ਨੂੰ ਹਿੰਦੁਸਤਾਨੀ ਜੀਵਨ ਦੇ ਮੈਲੇ ਬਸਤਰ ਨੂੰ ਸਾਫ ਕਰਨ ਲਈ ਉਪਰਾਲੇ ਕਰਨੇ ਪਏ, ਉਹ ਖੇਚਲ ਹੁਣ ਘਟ ਗਈ ਸੀ, ਹੁਣ ਤਾਂ ਲੋੜ ਇਸ ਧੋਤੇ ਕਪੜੇ ਨੂੰ ਨਵੇਂ ਰੰਗ ਵਿੱਚ ਰੰਗਣ ਦੀ

ਸੀ। ਸੋ, ਗੁਰੂ ਅਰਜਨ ਸਾਹਿਬ ਨੇ ਆਪਣੀ ਉੱਚੀ ਬਾਣੀ ਰਾਹੀਂ ਇਹ ਰੰਗ ਚਾੜ੍ਹਨ ਦੀ ਭਰਪੂਰ ਕੋਸ਼ਿਸ਼ ਕੀਤੀ।

ਪਹਿਲੇ ਮਨੁੱਖੀ ਏਕਤਾ ਤੇ ਬੰਨ੍ਹ ਬੰਨ੍ਹਣ ਦੀ ਲੋੜ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹਿੰਦੂ, ਮੁਸਲਮਾਨ, ਬ੍ਰਾਹਮਣ, ਸ਼ੂਦਰ ਤੇ ਊਚ ਨੀਚ ਆਖੇ ਜਾਣ ਵਾਲੇ ਤਮਾਮ ਸੰਤਾਂ ਫਕੀਰਾਂ ਦੇ ਬਚਨ ਇਕ ਥਾਂ ਇਕੱਠੇ ਕਰਕੇ ਇਹ ਆਦਰਸ਼ਕ ਮੁਨਾਰਾ ਕਾਇਮ ਕਰ ਦਿੱਤਾ ਗਿਆ ਸੀ। ਗੁਰੂ ਸਾਹਿਬ ਆਪਣੇ ਭਗਵਾਨ ਤੋਂ ਪਹਿਲੀ ਮੰਗ ਹੀ ਇਹ ਕਰਦੇ ਹਨ :

ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ।।
ਏਹਾ ਪਾਈ ਮੂ ਦਾਤੜੀ, ਨਿਤ ਹਿਰਦੈ ਰਖਾ ਸਮਾਲਿ।।
(ਸੂਹੀ

ਫਿਰ ਉਸ ਸਾਂਝ ਤੇ ਪਿਆਰ ਦੇ ਵੀ ਉਨ੍ਹਾਂ ਬੜੇ ਸੁੰਦਰ ਚਿੱਤਰ ਖਿੱਚ ਕੇ ਇਹ ਗੱਲ ਸਮਝਾਈ ਕਿ ਪ੍ਰਭੂ-ਪ੍ਰਾਪਤੀ ਦਾ ਇਕੋ ਇਕ ਮਾਰਗ ਦਵੈਤ-ਭਾਵ ਤਿਆਗ ਕੇ ਸਭ ਨੂੰ ਮਿੱਤਰ ਬਣਾਉਣਾ ਹੈ।

ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ।।
ਦੂਰਿ ਪਰਾਇਓ ਮਨ ਕਾ ਬਿਰਹਾ
ਤਾ ਮੇਲੁ ਕੀਓ ਮੇਰੈ ਰਾਜਨ।।
ਜਾਂ- ਬਿਸਰਿ ਗਈ ਸਭ ਤਾਤਿ ਪਰਾਈ।।
ਜਬ ਤੇ ਸਾਧਸੰਗਤਿ ਮੋਹਿ ਪਾਈ।।
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ।। (ਕਾਨੜਾ 5

ਇਸ ਏਕਤਾ ਤੇ ਸਾਂਝੀਵਾਲਤਾ ਦਾ ਇਹ ਭਾਵ ਨਹੀਂ ਕਿ ਸੰਘਰਸ਼ ਤੋਂ ਪਿਛੇ ਹੱਟਣਾ ਹੈ, ਸਗੋਂ ਗੁਰੂ ਜੀ ਨੇ ਉਚੇਰੇ ਉਦਮ ਦੀ ਤਾਕੀਦ ਕੀਤੀ ਤੇ ਅੱਗੇ ਵਧਣਾ ਹੀ ਜੀਵਨ ਦਾ ਉਦੇਸ਼ ਦੱਸਿਆ ਹੈ :

'ਉਦਮ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ।
ਧਿਆਇਦਿਆ ਤੂੰ ਪ੍ਰਭੁ ਮਿਲੁ, ਨਾਨਕ ਉਤਰੀ ਚਿੰਤ।।
ਇਸ ਬੀਰ ਸੰਗ੍ਰਾਮੀਏ ਦੇ ਹਥਿਆਰ ਕਿਹੜੇ ਹਨ -
ਗਰੀਬੀ ਗਦਾ ਹਮਾਰੀ। ਖੰਨਾ ਸਗਲ ਰੇਨੁ ਛਾਰੀ।।
ਤਿਸੁ ਆਗੈ ਕੋ ਨ ਟਿਕੈ ਵੇਕਾਰੀ।।

ਫਿਰ ਜ਼ਿੰਦਗੀ ਦੀ ਅੰਤਿਮ ਜਿੱਤ ਵਿੱਚ ਵਿਸ਼ਵਾਸ ਦ੍ਰਿੜ੍ਹਾਇਆ ਹੈ, ਕੋਈ ਮਾਯੂਸੀ ਨਹੀਂ, ਨਿਰਾਸ਼ਾਵਾਦ ਨੂੰ ਕੋਈ ਥਾਂ ਨਹੀਂ।

ਬੁਰਾ ਨਹੀ ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ।।੧।।
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ।।

(ਕਾਨੜਾ 5,

ਗੁਰੂ ਅਰਜਨ ਸਾਹਿਬ ਨੇ ਥਾਂ-ਥਾਂ ਸਹਿਜ, ਸ਼ਾਂਤ ਤੇ ਸੰਤੁਲਤ ਜੀਵਨ ਬਣਾਉਣ ਤੇ ਜ਼ੋਰ ਦਿੱਤਾ ਹੈ। ਸੁਖਮਨੀ ਸਾਹਿਬ ਵਿੱਚ ਬ੍ਰਹਮ ਗਿਆਨੀ ਜਾਂ ਪੂਰਨ ਮਨੁੱਖ (ਮਰਦਿ ਕਾਮਲ) ਦੇ ਲੱਛਣ ਇਹੋ ਸਮਝਾਏ ਹਨ, ਜੋ ਕਮਲ ਵਾਂਗ ਦੁੱਖਾਂ ਸੁੱਖਾਂ ਤੋਂ ਨਿਰਲੇਪ ਰਹਿੰਦਾ ਹੈ, ਜੋ ਸਮਦ੍ਰਿਸ਼ਟੀ ਰੱਖ ਕੇ ਸਭ ਨਾਲ ਇਕੋ ਜਿਹਾ ਵਰਤਾਰਾ ਕਰਦਾ ਹੈ, ਜਿਸ ਦੀ ਅਡੋਲ ਧੀਰਜ-ਧਰਤੀ ਜਿਹੀ ਤੇ ਜਿਸ ਦੀ ਪ੍ਰਕਾਸ਼ਮਈ ਆਤਮਾ

ਅਕਾਸ਼ ਜਿਹੀ ਵਿਸ਼ਾਲ ਹੈ। ਸੱਚੇ ਰੱਬੀ ਸੇਵਕ ਦਾ ਜੀਵਨ ਭਾਣੇ ਅੰਦਰ ਬੀਤਦਾ ਤੇ ਜ਼ਰਾ ਜਿੰਨਾ ਡੋਲਾਇਮਾਨ ਨਹੀਂ ਹੁੰਦਾ। ਇਸ ਦੀ ਜਿਤਨੀ ਸੁਚੱਜੀ ਤਸਵੀਰ ਗੁਰੂ ਸਾਹਿਬ ਨੇ ਇਨ੍ਹਾਂ ਸ਼ਬਦਾਂ ਵਿੱਚ ਉਘਾੜੀ ਹੈ, ਉਤਨੀ ਹੀ ਉਨ੍ਹਾਂ ਆਪਣੇ ਅਮਲੀ ਜੀਵਨ ਰਾਹੀਂ ਵੀ ਪ੍ਰਗਟਾਈ ਹੈ-

ਮਾਨ ਮੋਹੁ ਅਰੁ ਲੋਭ ਵਿਕਾਰਾ, ਬੀਓ ਚੀਤਿ ਨ ਘਾਲਿਓ।।
ਨਾਮ ਰਤਨੁ ਗੁਣਾ ਹਰਿ ਵਣਜੇ, ਲਾਦਿ ਵਖਰੁ ਲੈ ਚਾਲਿਓ।।੧।।
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ।।
ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ।।੧।।
(ਮਾਰੂ 5

ਇਉਂ ਆਪ ਨੇ ਆਪਣੀ ਬਾਣੀ ਰਾਹੀਂ ਆਦਰਸ਼ਮਈ ਉੱਚੇ ਜੀਵਨ ਦੇ ਮਿਆਰਾਂ ਨੂੰ ਪੱਕਿਆਂ ਕਰਨ ਤੇ ਜ਼ੋਰ ਦਿੱਤਾ ਤਾਂ ਕਿ ਇਹ ਜਾਗ੍ਰਿਤੀ ਲਹਿਰ ਕਿਸੇ ਵੀ ਸੰਘਰਸ਼ ਦਾ ਟਾਕਰਾ ਕਰਨ ਲਈ ਸਮਰੱਥ ਸਿੱਧ ਹੋਵੇ ਅਤੇ ਉਨ੍ਹਾਂ ਆਪਣੀ ਕੁਰਬਾਨੀ ਰਾਹੀਂ ਵੀ ਇਸ ਦੇ ਪੂਰਨੇ ਪਾ ਕੇ ਦ੍ਰਿੜ ਕਰਾ ਦਿੱਤਾ ਕਿ ਸੰਕਟਾਂ ਨਾਲ ਖਿੜੇ ਮੱਥੇ ਟਕਰਾਉਣਾ ਮਰਦਾਂ ਦਾ ਕੰਮ ਹੈ। ਜੈਸਾ ਕਿ ਅਸਾਂ ਦੇਖਿਆ ਹੈ, ਵਿਸ਼ਾ-ਵਸਤੂ ਦੇ ਪੱਖ ਤੋਂ ਗੁਰੂ ਜੀ ਦੀ ਉੱਚੀ ਬਾਣੀ ਬੜੀ ਮਾਅਰਕੇ ਦੀ ਹੈ, ਉਸ ਵਿੱਚ ਉੱਚੇ-ਸੁੱਚੇ ਜੀਵਨ ਦੇ ਕਈ ਪਹਿਲੂਆਂ ਨੂੰ ਵੱਖੋ-ਵੱਖ ਢੰਗਾਂ ਰਾਹੀਂ ਰੁਸ਼ਨਾਇਆ ਗਿਆ ਹੈ। ਇਹ ਠੀਕ ਹੈ ਕਿ ਕਿਸੇ ਕਵੀ ਦੀ ਮਹਾਨਤਾ ਇਸ ਤੋਂ ਵੀ ਜਾਂਚੀ ਜਾਂਦੀ ਹੈ ਕਿ ਉਸ ਕੀ ਕਿਹਾ ਹੈ, ਯੁਗ ਨੂੰ ਕੀ ਪੈਗ਼ਾਮ ਦਿੱਤਾ ਹੈ ਅਤੇ ਹੁਣ ਉਸ

ਸੰਦੇਸ਼ ਦਾ ਕੀ ਮੁੱਲ ਹੈ। ਪਰ ਸਾਹਿਤਕ ਦੁਨੀਆਂ ਵਿੱਚ ਇਸ ਤੋਂ ਵੀ ਵਧੇਰੇ ਮਹੱਤਵ ਦੀ ਗੱਲ ਇਹ ਹੈ ਕਿ ਕਵੀ ਨੇ ਇਸ ਗੱਲ ਨੂੰ ਆਖਿਆ ਕਿਵੇਂ ਹੈ ? ਕਿਸ ਰੂਪ, ਸ਼ੈਲੀ ਤੇ ਭਾਸ਼ਾ ਰਾਹੀਂ ਇਸ ਸੰਦੇਸ਼ ਨੂੰ ਕਿੰਨਾ ਕੁ ਸੁਹਜਮਈ ਤੇ ਪ੍ਰਭਾਵਸ਼ਾਲੀ ਬਣਾ ਕੇ ਪੇਸ਼ ਕੀਤਾ ਹੈ ? ਗੁਰੂ ਸਾਹਿਬ ਰਹੱਸਵਾਦੀ ਸੰਤ ਕਵੀ ਸਨ ਪਰ ਉਹ ਇਨ੍ਹਾਂ ਰਹੱਸਾਂ ਨੂੰ ਕੁਦਰਤ-ਚਿੱਤਰਾਂ ਵਿਚ ਸ਼ਿੰਗਾਰ ਕੇ ਪੂਰੇ ਵਿਸਤਾਰ ਨਾਲ ਬਿਆਨ ਕਰਦੇ ਸਨ, ਵਿਆਖਿਆਮਈ ਹੋਣਾ ਇਸ ਰਚਨਾ ਦਾ ਪ੍ਰਧਾਨ ਗੁਣ ਹੈ। ਉਹ ਅਧਿਆਤਮਕ ਗੱਲਾਂ ਨੂੰ ਬਹੁਤ ਸਰਲ ਤੇ ਰਸਮਈ ਢੰਗ ਨਾਲ ਰਮਣੀਕ ਬਣਾ ਕੇ ਕਹਿੰਦੇ ਤੇ ਖਿਆਲ ਨੂੰ ਸੁੰਦਰ ਅਲੰਕਾਰਾਂ ਦੇ ਗਹਿਣੇ ਸਜਾ ਕੇ ਪੇਸ਼ ਕਰਨਾ ਉਨ੍ਹਾਂ ਦਾ ਸਫਲ ਸੁਭਾਵਿਕ ਹੁਨਰ ਹੈ ਸੀ।

ਦੁਨੀਆਂ ਦੀ ਨਾਸ਼ਮਾਨਤਾ ਤਾਂ ਹੋਰ ਭਗਤ ਕਵੀਆਂ ਨੇ ਵੀ ਬਿਆਨੀ ਹੈ ਪਰ ਗੁਰੂ ਦੀ ਕਲਾਕਾਰ ਕਲਮ ਦਾ ਇਹ ਚਿੱਤਰ ਵੀ ਦੇਖੋ ਜਿਸ ਵਿੱਚ ਉਹ ਕਹਿੰਦੇ ਹਨ ਕਿ ਅਸੀਂ ਸਭ ਪੰਛੀ ਹਾਂ ਤੇ ਵਾਰੀ-ਵਾਰੀ ਇਸ ਜਹਾਨ ਦੇ ਬ੍ਰਿਛ ਤੋਂ ਇਕ ਦਿਨ ਉੱਡ ਜਾਣਾ ਹੈ :-

ਬਿਰਖੈ ਹੇਠਿ ਸਭਿ ਜੰਤ ਇਕਠੇ।। ਇਕਿ ਤਤੇ ਇਕਿ ਬੋਲਨਿ ਮਿਠੇ।।
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ।।
(ਮਾਰੂ 5, ਪੰਨਾ ੧੦੧੯)

ਪਉੜੀ ਦੀ ਤਰਜ਼ ਵਿੱਚ ਇਸੇ ਨਾਸ਼ਮਾਨਤਾ ਨੂੰ ਦੂਜੀ ਤਰ੍ਹਾਂ ਦਰਸਾਇਆ ਹੈ। ਪਰ ਧਿਆਨ ਦੇਣ ਵਾਲੀ ਗੱਲ ਇਹ

ਹੈ ਕਿ ਗੁਰੂ ਸਾਹਿਬ ਸਮਕਾਲੀ ਹਾਕਮ ਸ਼੍ਰੇਣੀ ਤੇ ਹੈਂਕੜਬਾਜ਼ ਪਰੋਹਤ ਜਮਾਤ ਤੋਂ ਨਿਰਭੈ ਹੋ ਕੇ ਉਨ੍ਹਾਂ ਦੇ ਅੰਤ ਵੱਲ ਸੰਕੇਤ ਕਰਨੋਂ ਝਿਜਕੇ ਨਹੀਂ।

ਧਰਤਿ ਆਕਾਸੁ ਪਾਤਾਲੁ ਹੈ, ਚੰਦੁ ਸੂਰੁ ਬਿਨਾਸੀ।।
ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ।।
ਰੰਗ ਤਰੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ।।
ਕਾਜ਼ੀ ਸੇਖ ਮਸਾਇਕਾ, ਸਭੇ ਉਠਿ ਜਾਸੀ।।
ਪੀਰ ਪੈਕਾਂਬਰ ਅਉਲੀਏ ਕੋ ਥਿਰੁ ਨ ਰਹਾਸੀ।।
ਰੋਜ਼ਾ ਬਾਂਗ ਨਿਵਾਜ਼ ਕਤੇਬ ਵਿਣੁ ਬੁਝੇ ਸਭ ਜਾਸੀ।।
ਲਖ ਚਉਰਾਸੀਹ ਮੇਦਨੀ, ਸਭ ਆਵੈ ਜਾਸੀ।।
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ।।

(ਵਾਰ ਮਾਰੂ 5

ਜਿਹਾ ਕਿ ਅਸਾਂ ਪਿੱਛੇ ਵੀ ਕਿਹਾ ਹੈ ਕਿ ਗੁਰੂ ਸਾਹਿਬ ਇਕ ਵਿਦਵਾਨ ਕਲਾਕਾਰ ਸਨ, ਜਿਥੇ ਉਨ੍ਹਾਂ ਸਾਹਿਤ ਵਿੱਚ ਵਰਤੀਂਦੇ ਵਾਰ, ਬਾਰਹ ਮਾਂਹ, ਰੁਤੀ, ਸਤ ਵਾਰ, ਦਿਨ ਰੈਣਿ, ਬਾਵਨ ਅਖਰੀ, ਛੰਤ, ਕਾਫੀ, ਡਖਣੇ, ਅੰਜਲੀ, ਪਹਰੇ, ਚਉਬੋਲੇ, ਫੁਨਹੇ ਆਦਿ ਅਨੇਕ ਕਾਵਿ-ਰੂਪ ਵਰਤੋਂ ਵਿਚ ਲਿਆ ਕੇ ਰੰਗਾ ਰੰਗ ਕਾਵਿ-ਵੰਨਗੀ ਪੇਸ਼ ਕੀਤੀ ਹੈ।' ਉਥੇ ਬਹੁ-ਭਾਂਤੇ ਭਾਸ਼ਾ-ਚਮਤਕਾਰਾਂ ਦਾ ਵੀ ਗੁਲਦਸਤਾ ਸਜਾਇਆ ਹੈ। ਹਰ ਕਵੀ ਹਰ ਭਾਸ਼ਾ ਵਿੱਚ ਰਚਨਾ ਕਰਨ ਲਈ ਨਿਪੁੰਨ ਨਹੀਂ ਹੋ ਸਕਦਾ ਪਰ ਗੁਰੂ ਸਾਹਿਬ ਦੀ ਪ੍ਰਤਿਭਾ ਬਹੁਮੁਖੀ ਸੀ ਤੇ ਉਹ ਸਮੇਂ ਦੀਆਂ ਸਾਹਿੱਤਕ ਭਾਸ਼ਾਵਾਂ ਦੇ

ਪਾਰੰਗਤ ਵਿਦਵਾਨ ਸਨ। ਇਸੇ ਕਰਕੇ ਜਿਥੇ ਉਨ੍ਹਾਂ ਸੰਤ-ਭਾਸ਼ਾ ਵਿੱਚ ਢੇਰ ਰਚਨਾ ਕੀਤੀ, ਉਥੇ ਗਾਥਾ, ਸਹਸਕ੍ਰਿਤੀ ਵਰਗੇ ਪੁਰਾਣੇ ਅਪਭ੍ਰੰਸ਼ੀ ਰੂਪਾਂ ਵਿਚ ਵੀ ਆਪਣੇ ਭਾਵ ਪ੍ਰਗਟ ਕੀਤੇ ਹਨ। ਜੇ ਟਕਸਾਲੀ ਪੰਜਾਬੀ ਨੂੰ ਵਰਤਿਆ ਤਾਂ ਨਾਲ ਲਹਿੰਦੀ ਵਿਚ ਵੀ ਕਮਾਲ ਕਰ ਦਿਖਾਇਆ ਹੈ, ਜੇ ਸੰਸਕ੍ਰਿਤ ਰੰਗ ਵਾਲੇ ਸਲੋਕ ਦਿੱਤੇ ਹਨ ਤਾਂ ਫ਼ਾਰਸੀ ਅਸਰ ਹੇਠ ਨਵੀਂ ਬਣ ਰਹੀ ਜ਼ਬਾਨ ਰੇਖਤਾ ਦੇ ਨਮੂਨੇ ਵੀ ਆਪ ਦੀ ਬਾਣੀ ਵਿਚੋਂ ਮਿਲ ਜਾਂਦੇ ਹਨ। ਜੈਤਸਰੀ ਦੀ ਵਾਰ ਰਚੀ ਹੀ ਇਸ ਆਧਾਰ ਤੇ ਗਈ ਕਿ ਸਲੋਕ ਸਹਸਕ੍ਰਿਤਮਈ, ਦੂਜਾ ਨਾਲ ਲਹਿੰਦੀ ਦਾ ਤੇ ਫਿਰ ਸਰਲ ਪੰਜਾਬੀ ਵਿੱਚ ਪਉੜੀ।

ਜਰਮਨ ਪਾਦਰੀ ਮਿ. ਟ੍ਰੰਪ ਨੇ ਗੁਰੂ ਗ੍ਰੰਥ ਸਾਹਿਬ ਨੂੰ 'ਹਿੰਦਵੀ ਭਾਸ਼ਾਵਾਂ ਦਾ ਭੰਡਾਰ' ਕਿਹਾ ਹੈ। ਆਖਿਰ ਸਰਬਪੱਖੀ ਵਿਦਵਤਾ ਦਾ ਹੀ ਸਿੱਟਾ ਸੀ ਕਿ ਉਨ੍ਹਾਂ ਸੰਤਾਂ-ਭਗਤਾਂ ਦੀ ਬਾਣੀ ਨੂੰ ਰਾਗਾਂ, ਛੰਦਾਂ ਤੇ ਹੋਰ ਪਹਿਲੂਆਂ ਨੂੰ ਸਾਹਵੇਂ ਰੱਖ ਕੇ ਸੁਘੜਤਾ ਤੇ ਸੁਚੱਜਤਾ ਨਾਲ ਇਕ ਮਾਲਾ ਵਿੱਚ ਪਰੋਇਆ। ਪਰੰਤੂ ਇਸ ਵਿਦਵਾਨ ਕਵੀ ਦੀ ਨਿੰਮਰਤਾ ਦਾ ਕਮਾਲ ਹੈ ਕਿ ਇਤਨਾ ਕੁਝ ਕਰਦਿਆਂ ਵੀ ਆਖਿਰ ਉਨ੍ਹਾਂ ਹਲੀਮੀ ਤੇ ਆਜਜ਼ੀ ਦਾ ਗੀਤ ਗਾਇਆ।

'ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ।।
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਾਇਓਈ।।'



(੨)

## ਗੁਰੂ ਅਰਜਨ – ਸਮਕਾਲੀ ਦ੍ਰਿਸ਼ਟੀ

ਗੁਰੂ ਅਰਜਨ (1563-1606 ਈ:) ਪੰਜਾਬ ਦੇ ਮਹਾਨ ਸੰਤ ਕਵੀ ਹੋਏ ਹਨ, ਜਿਨ੍ਹਾਂ ਸੱਚੀ ਗੁਰਬਾਣੀ ਤੇ ਉਚੀ ਕੁਰਬਾਨੀ ਰਾਹੀਂ ਜ਼ਿੰਦਗੀ ਦਾ ਲਾਸਾਨੀ ਮਹੱਲ ਉਸਾਰਿਆ। ਉਹਨਾਂ ਦੀ ਸਰਬ-ਪੱਖੀ ਪ੍ਰਭੁਤਾ ਦੇ ਤਮਾਮ ਗਰੀਬਾਂ ਅਮੀਰਾਂ, ਵਿਦਵਾਨਾਂ, ਅਵਿਦਵਾਨਾਂ, ਹਿੰਦੂਆਂ, ਮੁਸਲਮਾਨਾਂ ਤੇ ਪੰਜਾਬੀਆਂ ਗ਼ੈਰਪੰਜਾਬੀਆਂ ਸਭ ਨੇ ਗੁਣ ਗਾਏ। ਜੇ ਗਰੀਬ ਡੂਮ ਮਰਾਸੀਆਂ ਵਲੋਂ ਆਖੇ ਗਏ ਕਲਾਮ ਵਿਚ ਉਹਨਾਂ ਦੀ ਮਨੋਹਰਤਾ ਪਰਤੱਖ ਲਿਸ਼ਕਾਂ ਮਾਰਦੀ ਦਿਸਦੀ ਹੈ ਤਾਂ ਬਾਦਸ਼ਾਹ ਜਹਾਂਗੀਰ ਦੀ ਗੁਸੈਲ ਲਿਖਤ ਵਿਚੋਂ ਵੀ ਗੁਰੂ ਦੀ ਹਰਮਨ ਪਿਆਰੀ ਸ਼ਖਸੀਅਤ ਛਿਪਾਇਆਂ ਨਹੀਂ ਛਿਪਦੀ। ਜੇਕਰ ਮਹਾਨ ਗੁਰੂ ਦੀ ਵਡਿਆਈ ਨੂੰ ਗੁਰਦਾਸ ਵਰਗੇ ਪੰਜਾਬੀ ਵਿਦਵਾਨ ਨੇ ਗਾਵਿਆ, ਤਾਂ ਸ਼ੇਖ ਅਬੂਫਜ਼ਲ ਤੇ ਮੋਹਸਨ ਫਾਨੀ ਵਰਗੇ ਪੰਜਾਬੋਂ ਬਾਹਰ ਦੇ ਪਰਸਿੱਧ ਆਲਮ ਦੀ ਕਲਮ ਵੀ ਉਸ ਦੀ ਹਾਮੀ ਭਰਨੋਂ ਨਹੀਂ ਰੁਕੀ। ਅਜੇਹੇ ਸਰਬ-ਸਾਂਝੇ ਮਹਾਂ ਪੁਰਸ਼ ਬਾਰੇ ਕੁਝ ਸਮਕਾਲੀ ਵਿਚਾਰਾਂ ਇਥੇ ਦਿਤੀਆਂ ਜਾਂਦੀਆਂ ਹਨ ਤਾਂ ਕਿ ਗੁਰੂ ਦਾ ਸਰਬੰਗੀ ਪ੍ਰਕਾਸ਼ ਦੇਣ ਵਾਲਾ ਵਿਅਕਤਿੱਤਵ ਉਘੜ ਸਕੇ।

### (੧) ਗੁਰੂ ਅਮਰਦਾਸ

ਬਜ਼ੁਰਗ ਨਾਨਾ ਗੁਰੂ ਅਮਰਦਾਸ (1479-1574 ਈ:) ਨੇ ਆਪਣੀ ਬੇਟੀ ਬੀਬੀ ਭਾਨੀ ਦੇ ਪੁੱਤਰ, ਦੋਹਤੇ ਬਾਲਕ-ਅਰਜਨ ਨੂੰ ਖਿਡਾਇਆ ਤੇ ਕਾਫ਼ੀ ਲਾਡ ਲਡਾਇਆ ਸੀ। ਜਦ ਕਦੀ ਉਹ ਆਪ ਦੇ ਵੱਡੇ ਪਲੰਘ ਯਾ ਆਸਣ ਉਤੇ ਚੜ੍ਹਨ ਦੀ ਕੋਸ਼ਿਸ਼ ਕਰਦੇ ਤਾਂ ਗੁਰੂ ਹੱਸ ਕੇ ਕਹਿੰਦੇ, 'ਇਤਨੀ ਕਾਹਲੀ ਨ ਕਰ, ਵੱਡਾ ਹੋ ਕੇ ਤੂੰ ਜ਼ਰੂਰ ਇਸ ਥਾਂ ਬੈਠੇਂਗਾ।'

ਇਕ ਵਾਰ ਦੂਰਦ੍ਰਿਸ਼ਟਾ ਗੁਰੂ ਨੇ ਆਪ ਦੀ ਕਾਵਿ-ਪ੍ਰਤਿਭਾ ਦਾ ਅਨੁਮਾਨ ਕਰਦਿਆਂ ਫੁਰਮਾਇਆ ਸੀ -

'ਦੋਹਤਾ, ਬਾਣੀ ਕਾ ਬੋਹਥਾ।'

### (੨ ਤੇ ੩) ਰਾਇ ਬਲਵੰਡ ਤੇ ਸੱਤਾ ਡੂਮ

ਰਾਇ ਬਲਵੰਡ ਤੇ ਸੱਤਾ ਡੂਮ ਦੋਵੇਂ ਗੁਰੂ ਘਰ ਦੇ ਦਰਬਾਰੀ ਰਬਾਬੀ ਸਨ। ਇਨ੍ਹਾਂ ਗੁਰੂ ਅਰਜਨ ਸਾਹਿਬ ਜੀ ਦੀ ਚੜ੍ਹਦੇ ਤੋਂ ਲਹਿੰਦੇ ਤਕ ਦੇਸ ਭਰ ਵਿਚ ਚਾਨਣ ਖਿਲਾਰਦੀ ਨੂਰਾਨੀ ਵਡਿਆਈ ਦੀ ਗਵਾਹੀ ਭਰਦਿਆਂ (ਭਾਈ ਕੇਸਰ ਸਿੰਘ ਛਿਬਰ ਅਨੁਸਾਰ 1600 ਈ: ਵਿਚ) ਲਿਖਿਆ ਹੈ:

ਚਾਰੇ ਜਾਗੇ ਚਹੁ ਜੁਗੀਂ, ਪੰਚਾਇਣੁ ਆਪੇ ਹੋਆ।
ਆਪੀਨੈ ਆਪੁ ਸਾਜਿਓਨੁ, ਆਪੇ ਹੀ ਥੰਮਿ ਖਲੋਆ।
ਆਪੇ ਪਟੀ ਕਲਮ ਆਪਿ, ਆਪਿ ਲਿਖਣਹਾਰਾ ਹੋਆ।
ਸਭ ਉਮਤਿ ਆਵਣ ਜਾਵਣੀ, ਆਪੇ ਹੀ ਨਵਾਂ ਨਰੋਆ।
ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ।

ਉਗਵਣਹੁ ਤੈ ਆਥਵਣਹੁ, ਚਹੁ ਚਕੀਂ ਕੀਅਨੁ ਲੋਆ।
ਜਿਨੀਂ ਗੁਰੂ ਨ ਸੇਵਿਓ, ਮਨਮੁਖਾਂ ਪਇਆ ਮੋਆ।
ਦੂਣੀ ਚਉਣੀ ਕਰਾਮਾਤ, ਸਚੇ ਕਾ ਸਚਾ ਢੋਆ।
ਚਾਰੇ ਜਾਗੇ ਚਹੁੰ ਜੁਗੀਂ, ਪੰਚਾਇਣੁ ਆਪੇ ਹੋਆ।੪।

(ਵਾਰ ਰਾਮਕਲੀ)

*ਤਿੰਨ ਭੱਟਾਂ ਦੀ ਰਾਇ*

ਰਾਅ ਭੱਟ ਉਹ ਜਾਤੀ ਹੈ, ਜੋ ਆਪਣੀ ਬਾਰੀਕ ਪਾਰਖੂ ਸੂਝ ਦੇ ਸਦਕੇ ਕਿਸੇ ਵਿਅਕਤੀ ਦੇ ਗੁਣਾਂ ਨੂੰ ਜਾਂਚਦੀ ਤੇ ਫਿਰ ਗਾਇਨ ਕਰਦੀ ਹੈ। ਇਸ ਜਾਤੀ ਦੇ ਕੁਝ ਵਿਦਵਾਨ ਭੱਟਾਂ, ਗੁਰੂ ਦੀ ਸ਼ਰਣ ਆ ਕੇ ਸਿਖੀ ਪਰਾਪਤ ਕੀਤੀ ਤੇ ਫਿਰ ਆਪਣੇ ਨਿਜੀ ਅਨੁਭਵ ਦੇ ਆਧਾਰ ਤੇ ਸਤਿਗੁਰਾਂ ਦੇ ਵਿਸ਼ੇਸ਼ ਗੁਣਾਂ ਨੂੰ ਗਾਂਵਿਆ। ਇਹਨਾਂ ਵਿਚੋਂ ਕਲਯ, ਮਥਰਾ ਤੇ ਹਰਿਬੰਸ ਤਿੰਨ ਵਿਦਵਾਨ ਭੱਟਾਂ ਦੇ ਵਿਚਾਰ ਇਥੇ ਦਿੱਤੇ ਜਾਂਦੇ ਹਨ।

(੪)' ਕੱਲਯ ਭੱਟ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਗੁਰੂ ਅਰਜਨ ਸਾਹਿਬ ਜੀ ਨੇ ਮੁਢਲੇ ਜੀਵਨ ਤੋਂ ਹੀ ਗੁਰਮਤਿ ਦੀ ਪਹਿਚਾਨ ਕਰ ਲਈ ਹੈ। ਧੀਰਜ, ਗੰਭੀਰਤਾ, ਹਮਦਰਦੀ, ਉਦਾਰਤਾ, ਡੂੰਘੀ ਸੂਝ-ਬੂਝ ਅਤੇ ਰਾਜ-ਜੋਗੀ ਬਿਰਤੀ ਆਪ ਦੇ ਵਿਸ਼ੇਸ਼ ਗੁਣ ਹਨ। ਮਥਰਾ ਭੱਟ ਮਸ਼ਹੂਰ ਜੋਧੇ ਅਰਜਨ ਨਾਲ ਆਪ ਦੀ ਅਡੋਲਤਾ ਤੇ ਬੀਰਤਾ ਨੂੰ ਮਿਲਾ ਕੇ ਸਲਾਹੁੰਦਾ ਆਖਦਾ ਹੈ ਕਿ ਰਾਜ-ਜੋਗੀ ਗੁਰੂ, ਘਰ ਵਿਚ ਰਹਿੰਦੇ ਹੋਏ ਵੀ ਜਗਤ ਵਾਸ਼ਨਾ ਤੋਂ ਉਚੇ ਹਨ ਤੇ ਸਦਾ ਰੱਬੀ ਰੰਗ ਵਿਚ

ਰੰਗੇ ਰਹਿੰਦੇ ਹਨ। ਹਰਿਬੰਸ ਭੱਟ ਦੇ ਸ਼ਬਦਾਂ ਵਿਚ 'ਗੁਰੂ ਉਹ ਪਵਿਤਰ ਦਰਿਆ ਹੈ ਜਿਸ ਵਿਚ ਤਮਾਮ ਸੰਗਤ ਨ੍ਹਾ ਨ੍ਹਾ ਕੇ ਸ਼ੁੱਧੀ ਤੇ ਆਤਮ-ਸ਼ਾਂਤੀ ਪਰਾਪਤ ਕਰ ਰਹੀ ਹੈ। ਸੱਚੀ ਗੱਲ ਤਾਂ ਇਹ ਹੈ ਕਿ ਪਰਮੇਸ਼ਰ ਨੇ ਆਪ ਹੀ ਗੁਰੂ ਅਰਜਨ ਸਾਹਿਬ ਦੇ ਸਿਰ ਗੁਰਿਆਈ ਦਾ ਛਤਰ ਝੁਲਾਇਆ ਹੋਇਆ ਹੈ।'

*(੪) ਕਲਯ ਭੱਟ*

ਸਿਮਰੋ ਸੋਈ ਪੁਰਖੁ ਅਚਲੁ ਅਬਿਨਾਸੀ।
ਜਿਸ ਸਿਮਰਤ ਦੁਰਮਤਿ ਮਲ ਨਾਸੀ।
ਸਤਿਗੁਰ ਚਰਣ ਕਵਲ ਰਿਦਿ ਧਾਰੰ।
ਗੁਰੂ ਅਰਜਨ ਗੁਣ ਸਹਿਜ ਬਿਚਾਰੰ।
ਗੁਰੂ ਰਾਮਦਾਸ ਘਰਿ ਕੀਅਉ ਪ੍ਰਗਾਸਾ।
ਸਗਲ ਮਨੋਰਥ ਪੂਰੀ ਆਸਾ।
ਤੈਂ ਜਨਮਤਿ ਗੁਰਮਤਿ ਬ੍ਰਹਿਮ ਪਛਾਣਿਉ।
ਕਲਯ ਜੋੜ ਕਰ ਸੁਜਸੁ ਵਖਾਣਿਉ।
ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕ ਉਪਾਯਉ
ਸਬਦ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ
ਗੁਰੂ ਨਾਨਕ ਅੰਗਦ ਅਮਰ ਲਗਿ ਉਤਮ ਪਦੁ ਪਾਯਉ
ਗੁਰੂ ਅਰਜਨ ਘਰਿ ਰਾਮਦਾਸ ਭਗਤ ਉਤਰ ਆਯਉ।੧।

ਧ੍ਰੰਮ ਧੀਰ ਗੁਰਮਤਿ ਗੰਭੀਰ, ਪਰ ਦੁਖ ਬਿਸਾਰਣ
ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣ।
ਮਹਾਦਾਨਿ ਸਤਿਗੁਰ ਗਿਆਨਿ, ਮਨਿ ਚਾਉ ਨਾ ਹੁਟੈ।
ਸਤਿਵੰਤੁ ਹਰਿ ਨਾਮੁ, ਮੰਤ੍ਰ ਨਵਨਿਧਿ ਨ ਨਿਖੁਟੈ।

ਗੁਰੂ ਰਾਮਦਾਸ ਤਨੁ ਸਰਬ ਮੈ, ਸਹਿਜ ਚੰਦੋਆ ਤਾਣਿਅਉ।
ਗੁਰੂ ਅਰਜੁਨ ਕਲਯ ਚਰੈ, ਤੈਂ ਰਾਜ ਜੋਗ ਰਸੁ ਜਾਣਿਅਉ।੭।

*(੫) ਮਥਰਾ*

ਗੁਰ ਅਰਜੁਨ ਪੁਰਖੁ ਪ੍ਰਮਾਣੁ, ਪਾਰਥਉ ਚਾਲੈਂ ਨਹੀਂ।
ਨੇਜ਼ਾ ਨਾਮ ਨੀਸਾਣੁ, ਸਤਿਗੁਰ ਸਬਦਿ ਸਵਾਰਿਅਉ।੧।

ਜਬ ਲਉ ਨਹੀਂ ਭਾਗ ਲਿਲਾਰ ਉਦੈ,
ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ।
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ,
ਕਬਹੂ ਮਿਟਿ ਹੈ ਨਹੀਂ ਰੇ ਪਛੁਤਾਯਉ।
ਤਤੁ ਬਿਚਾਰ ਯਹੈ ਮਥੁਰਾ, ਜਗ
ਤਾਰਨ ਕਉ ਅਵਤਾਰੁ ਬਨਾਯਉ।
ਜਪਿਉ ਜਿਨ ਅਰਜੁਨ ਦੇਵ ਗੁਰੂ,
ਫਿਰਿ ਸੰਕਟ ਜੋਨਿ ਗਰਭ ਨ ਆਯਉ।੬।

ਕਬਿਤ

ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ,
ਬਾਸੁਰ ਰਯਨਿ ਬਾਸੁ ਜਾਕੋ ਹਿਤ ਨਾਮ ਸਿਉ।
ਪਰਮ ਅਤੀਤੁ ਪਰਮੇਸ਼ਰ ਕੈ ਰੰਗਿ ਰੰਗਯੌ,
ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ।
ਅਪਰ ਪਰੰਪਰ ਪੁਰਖ ਸਿਉ ਪ੍ਰੇਮ ਲਾਗੌ,
ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ।
ਮਥੁਰਾ ਕੋ ਪ੍ਰਭ ਸਰਬ ਮਯ ਅਰਜਨ ਗੁਰੂ,

ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ।'
'ਧਰਣਿ ਗਗਨ ਨਵਖੰਡ ਮਹਿ
ਜੋਤ ਸ੍ਵਰੂਪੀ ਰਹਿਓ ਭਰਿ
ਭਨਿ ਮਥੁਰਾ ਕਛੁ ਭੇਦ ਨਹਿੰ
ਗੁਰੂ ਅਰਜਨ ਪ੍ਰਤਖ੍ਯ ਹਰਿ।'

*(੬) ਹਰਿਬੰਸ*

ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨ੍ਹਾਵੈ।
ਨਿਤ ਪੁਰਾਣ ਬਾਚੀਅਹਿ, ਬੇਦ ਬ੍ਰਹਮਾ ਮੁਖਿ ਗਾਵੈ।
ਅਜੈ ਚਵਰ ਸਿਰਿ ਢੁਲੈ, ਨਾਮੁ ਅੰਮ੍ਰਿਤ ਮੁਖਿ ਲੀਅਉ।
ਗੁਰ ਅਰਜੁਨ ਸਿਰਿ ਛਤ੍ਰ, ਆਪਿ ਪਰਮੇਸਰਿ ਦੀਅਉ।
ਮਿਲਿ ਨਾਨਕ ਅੰਗਦ ਅਮਰ ਗੁਰੂ, ਗੁਰੂ ਰਾਮਦਾਸ ਹਰਿ ਪਹਿ ਗਯਉ।
'ਹਰਿਬੰਸ' ਜਗਤਿ ਜਸੁ ਸੰਚਰਯਉ, ਸੁ ਕਵਣੁ, ਕਹੈ ਸ੍ਰੀ ਗੁਰੁ ਮੁਯਉ।੧।

*(੭) ਭਾਈ ਗੁਰਦਾਸ*

ਭਾਈ ਗੁਰਦਾਸ (1551-1636 ਈ:) ਆਪਣੇ ਸਮੇਂ ਦੇ ਸ਼ਿਰੋਮਣੀ ਪੰਜਾਬੀ ਵਿਦਵਾਨ ਸਨ। ਫਾਰਸੀ, ਸੰਸਕ੍ਰਿਤ ਦੇ ਇਲਮ ਤੋਂ ਇਲਾਵਾ ਆਪ ਦਾ ਡੂੰਘਾ-ਜੀਵਨ-ਤਜਰਬਾ ਵੀ ਸੀ। ਆਪ ਨੇ ਧਰਮ ਪਰਚਾਰ ਅਤੇ ਖਾਸ ਕਰਕੇ ਆਦਿ ਬੀੜ ਸੰਪਾਦਨ ਸਮੇਂ ਗੁਰੂ ਅਰਜਨ ਜੀ ਦਾ ਕਾਫੀ ਹੱਥ ਵਟਾਇਆ। ਇਸ ਨਿਕਟਵਰਤੀ ਤਜਰਬੇ ਦੇ ਆਧਾਰ ਤੇ ਹੀ ਭਾਈ ਸਾਹਿਬ ਨੇ ਗੁਰੂ ਜੀ ਵਲੋਂ ਗੁਰਬਾਣੀ ਦਾ ਭੰਡਾਰ ਭਰਪੂਰ ਕਰਨ ਅਤੇ ਸ਼ਹੀਦੀ ਸਮੇਂ ਲਾਸਾਨੀ ਅਡੋਲਤਾ ਦਰਸਾਉਣ ਦੀ ਰੱਜ ਕੇ ਪਰਸ਼ੰਸਾ ਕੀਤੀ ਹੈ :-

ਪਿਉ ਦਾਦਾ ਪੜਦਾਦਿਅਹੁੰ, ਕੁਲ ਦੀਪਕ ਅਜਰਾਵਰ ਨੱਤਾ
ਤਖ਼ਤ ਬਖ਼ਤ ਲੈ ਮੱਲਿਆ, ਸ਼ਬਦ ਸੁਰਤਿ ਵਾਪਾਰ ਸਮੱਤਾ
ਗੁਰਬਾਣੀ ਭੰਡਾਰ ਭਰ, ਕੀਰਤਨ ਕਥਾ ਰਹੈ ਰੰਗ ਰੱਤਾ।
ਸਾਧਸੰਗਤਿ ਹੈ ਗੁਰੂ ਸਭਾ, ਰਤਨ ਪਦਾਰਥ ਵਣਜ ਸਹੱਤਾ।
ਸੱਚ ਨੀਸ਼ਾਣੁ ਦੀਬਾਣ ਸੱਚੁ, ਸੱਚ ਤਾਣ ਸਚ ਮਾਣ ਮਹੱਤਾ।
ਅਬਚਲ ਰਾਜ ਹੋਆ ਸਣ-ਖਤਾ।।੧੮।।

ਰਹਿੰਦੇ ਗੁਰ ਦਰਿਆਉ ਵਿਚ ਮੀਨ ਕੁਲੀਨ ਹੇਤ ਨਿਰਬਾਣੀ
ਦਰਸਨ ਦੇਖ ਪਤੰਗ ਜਿਉਂ ਜੋਤੀ ਅੰਤਰ ਜੋਤਿ ਸਮਾਣੀ।
ਸ਼ਬਦ ਸੁਰਤਿ ਲਿਵ ਮ੍ਰਿਗ ਜਯੋਂ ਭੀੜ ਪਈ ਚਿਤ ਅਵਰ ਨ ਆਣੀ।
ਚਰਨ ਕਵਲ ਮਿਲ ਭਵਰ ਜਯੋਂ ਸੁਖ ਸੰਪਟ ਵਿਚ ਰੈਣ ਵਿਹਾਣੀ।
ਗੁਰੁ ਉਪਦੇਸ਼ ਨ ਵਿੱਸਰੈ, ਬਾਂਬੀਹੇ ਜਿਉਂ ਆਖ ਵਖਾਣੀ।
ਗੁਰਮੁਖ ਸੁਖ ਫਲ ਪ੍ਰੇਮ ਰਸ ਸਹਿਜ ਸਮਾਧਿ ਸਾਧਸੰਗ ਜਾਣੀ।
ਗੁਰੂ ਅਰਜਨ ਵਿਟਹੁੰ ਕੁਰਬਾਣੀ।।੨੩।।

(ਵਾਰ 24)

*(੮) ਸ਼ੇਖ ਅਬੁਫ਼ਜ਼ਲ ਅਲਾਮੀ -*

ਬਾਦਸ਼ਾਹ ਅਕਬਰ ਦਾ ਦਰਬਾਰੀ ਸ਼ੇਖ ਅਬੁਫ਼ਜ਼ਲ ਅਲਾਮੀ (1551-1602 ਈ:) ਇਕ ਮਸ਼ਹੂਰ ਆਲਮ ਹੋਇਆ ਹੈ। ਇਸ ਦੀਆਂ 'ਅਕਬਰਨਾਮਾ' ਤੇ 'ਆਇਨੇ ਅਕਬਰੀ' ਦੋ ਪਰਸਿੱਧ ਰਚਨਾਵਾਂ ਹਨ। 'ਅਕਬਰਨਾਮੇ' ਵਿਚ ਅਕਬਰ ਦੇ ਜੀਵਨ-ਸਮਾਚਾਰ ਸਵਿਸਥਾਰ ਦਰਜ ਕੀਤੇ ਗਏ ਹਨ ਤੇ 'ਆਇਨੇ ਅਕਬਰੀ' ਵਿਚ ਉਸ ਸਮੇਂ ਦੀ ਰਾਜ-ਨੇਮਾਵਲੀ ਅੰਕਿਤ ਹੈ।

ਜਦੋਂ ਬਾਦਸ਼ਾਹ ਅਕਬਰ ਲਾਹੌਰ ਤੋਂ ਅਹਿਮਦ ਨਗਰ ਵਲ ਨੂੰ ਜਾਂਦਾ ਹੋਇਆ 24 ਨਵੰਬਰ 1598 ਨੂੰ ਗੋਇੰਦਵਾਲ ਕੋਲੋਂ ਦੀ ਲੰਘਿਆ ਤਾਂ ਉਸ ਨੇ ਕਰਤਾਰਪੁਰ ਗੁਰੂ ਜੀ ਨਾਲ ਮੁਲਾਕਾਤ ਕੀਤੀ। ਇਸਦਾ ਸੰਕੇਤ ਇਕ ਪ੍ਰਾਚੀਨ ਬੀੜ ਵਿਚ ਵੀ ਮਿਲਦਾ ਹੈ। ਇਸ ਮੇਲ ਦਾ ਜ਼ਿਕਰ ਕਰਦਾ ਹੋਇਆ ਸ਼ੇਖ ਅਬੂਫ਼ਜ਼ਲ 'ਅਕਬਰਨਾਮੇ' ਵਿਚ ਲਿਖਦਾ ਹੈ :-

'13 ਆਜ਼ਰ (25 ਮੱਘਰ 1655 ਬਿ., 24 ਨਵੰਬਰ 1598) ਨੂੰ ਆਪ (ਅਕਬਰ) ਨੇ ਹਾਥੀ ਤੇ ਸਵਾਰ ਹੋ ਗੋਇੰਦਵਾਲ ਲਾਗਿਓਂ ਵਿਜਈ ਫੌਜ ਸਮੇਤ ਪੁਲ ਥਾਣੀਂ ਦਰਿਆ ਬਿਆਸਾ ਪਾਰ ਕੀਤਾ। ਇਸੇ ਦਿਨ ਅਰਜਨ ਗੁਰੂ ਦੇ ਡੇਰੇ ਨੂੰ ਸ਼ਾਹੀ ਕਦਮ ਪੈਣ ਦਾ ਸੁਭਾਗ ਮਿਲਿਆ। ਪਿਉ ਦਾਦੇ ਤੋਂ ਇਹ (ਗੁਰੂ ਅਰਜਨ) ਹਿੰਦੂਆਂ ਦੇ ਸ਼ਿਰੋਮਣੀ ਆਗੂ ਚਲੇ ਆ ਰਹੇ ਹਨ। ਚੂੰਕਿ ਇਨ੍ਹਾਂ ਦੀ ਇੱਛਾ ਸੀ, ਸੋ ਪੂਰੀ ਹੋਈ।' ਅਸਲ ਸ਼ਬਦ ਇਹ ਹਨ -

'ਸੀਜ਼ ਦਹਮ ਆਜ਼ਰ ਨਿਜ਼ਦਿ ਗੋਇੰਦਵਾਲ ਦਰਿਆਇ ਬਿਆਹ,
ਬਫੀਲ ਗੁਜ਼ਸ਼ਤਾ-ਵਾ ਫੀਰੋਜ਼ੀ ਸਿਪਾਹ ਬਰਾਏ ਪੁਲ।
ਦਰੀਂ ਰੋਜ਼ ਮੰਜ਼ਲੇ ਅਰਜਨ ਗੁਰ ਅਸ਼ ਕਦੂਮਿ,
ਸ਼ਹਿਨਸ਼ਾਹੀ ਤਾਜ਼ਾ ਫ਼ਿਰੋਗ ਬਰ ਗ੍ਰਿਫਿਤ
ਪਿਦਰ ਬਰ ਪਿਦਰ ਪੇਸ਼ਵਾਏ ਬ੍ਰਹਿਮਨ ਕੇਸ਼ ਅਸਤ ਵਾ ਫਰਾਵਾਂ ਨਿਆਇਸ਼ ਦਰ ਆਵੁਰਦ।
ਚੂੰ ਆਰਜ਼ੂਏ ਊ ਅਜ਼ ਰੂਏ ਅਕੀਦਤ ਬੂਦ:,

ਪਜ਼ੀਰੁਫਤੰਦ।’........ (ਅਕਬਰਨਾਮਾ, ਪੰਨਾ 514

*(੯) ਬਾਦਸ਼ਾਹ ਨੂਰੁਲਦੀਨ ਮੁਹੰਮਦ ਜਹਾਂਗੀਰ -*

ਬਾਦਸ਼ਾਹ ਜਹਾਂਗੀਰ (1569-1627 ਈ:) ਜਿਸ ਦੇ ਹੁਕਮ ਨਾਲ ਗੁਰੂ ਅਰਜਨ ਸਾਹਿਬ ਸ਼ਹੀਦ ਕੀਤੇ ਗਏ ਸਨ, ਖੁਦ ਆਪਣੀ ਡਾਇਰੀ ‘ਤੁਜ਼ਕਿ ਜਹਾਂਗੀਰੀ’ ਵਿਚ (ਸ਼ਹੀਦੀ ਤੋਂ 18 ਦਿਨ ਬਾਦ) 19 ਮਈ 1606 ਈ. ਨੂੰ ਆਪਣੇ ਨਜ਼ਰੀਏ ਮੁਤਾਬਕ ਇਸ ਘਟਨਾ ਨੂੰ ਬਿਆਨਦਾ ਜਿਵੇਂ ਲਿਖਦਾ ਹੈ, ਉਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਿਖ ਲਹਿਰ ਅਤੇ ਇਸ ਲਹਿਰ ਦੇ ਆਗੂਆਂ ਬਾਰੇ ਕੱਟਰਪੰਥੀ ਮੁਸਲਮ ਹਕੂਮਤ ਦਾ ਕੀ ਰਵਈਆ ਸੀ। ਜਹਾਂਗੀਰ ਆਖਦਾ ਹੈ:-

‘ਗੋਇੰਦਵਾਲ ਵਿਚ ਜੋ ਕਿ ਬਿਆਹ (ਬਿਆਸ) ਦਰਿਆ ਦੇ ਕੰਢੇ ਤੇ ਹੈ, ਪੀਰਾਂ ਬਜ਼ੁਰਗਾਂ ਦੇ ਭੇਸ ਵਿਚ ‘ਅਰਜਨ’ ਨਾਮੀ ਇਕ ਹਿੰਦੂ ਸੀ, ਉਸ ਨੇ ਬਹੁਤ ਸਾਰੇ ਭੋਲੇ -ਭਾਲੇ ਹਿੰਦੂ ਬਲਕਿ ਬੇਸਮਝ ਤੇ ਮੂਰਖ ਮੁਸਲਮਾਨਾਂ ਨੂੰ ਵੀ ਆਪਣੇ ਤੌਰ-ਤਰੀਕਿਆਂ (ਧਾਰਮਕ ਰਹਿਤ ਬਹਿਤ) ਦਾ ਸਿਦਕੀ ਬਣਾ ਕੇ ਆਪਣੀ ਬਜ਼ੁਰਗੀ ਤੇ ਈਸ਼ਵਰ ਨਾਲ ਨਜ਼ਦੀਕੀ ਦਾ ਢੋਲ ਚੰਗਾ ਉਚਾ ਵਜਾਇਆ ਹੋਇਆ ਸੀ (ਬਹੁਤ ਮਸ਼ਹੂਰੀ ਪ੍ਰਾਪਤ ਕੀਤੀ ਹੋਈ ਸੀ)। ਲੋਕ ਉਸ ਨੂੰ ‘ਗੁਰੂ’ ਕਹਿੰਦੇ ਹਨ। ਸਾਰਿਆਂ ਪਾਸਿਆਂ ਤੋਂ ਦੰਭੀ ਤੇ ਦੰਭ ਦੇ ਪੁਜਾਰੀ ਉਸ ਪਾਸ ਆ ਕੇ ਉਸ (ਗੁਰੂ) ਉਤੇ ਪੂਰਾ ਪੂਰਾ ਇਤਕਾਦ (ਸਿਦਕ, ਭਰੋਸਾ) ਜ਼ਾਹਿਰ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਹਨਾਂ ਦੀ ਇਹ ਦੁਕਾਨ ਗਰਮ ਸੀ।

ਕਿਤਨੇ ਚਿਰ ਤੋਂ ਮੇਰੇ ਦਿਲ ਵਿਚ ਇਹ ਖ਼ਿਆਲ ਆਉਂਦਾ ਸੀ ਕਿ ਇਸ ਝੂਠ ਦੇ ਵਪਾਰ ਨੂੰ ਬੰਦ ਕਰਨਾ ਚਾਹੀਦਾ ਹੈ ਯਾ ਉਸ (ਗੁਰੂ) ਨੂੰ ਮੁਸਲਮਾਨੀ ਮਤ ਵਿਚ ਲਿਆਉਣਾ ਚਾਹੀਦਾ ਹੈ। ਇਥੋਂ ਤਕ ਕਿ ਇਹਨਾਂ ਦਿਨਾਂ ਵਿਚ ਖੁਸਰੋ ਇਥੋਂ ਦੀ ਦਰਿਆ ਪਾਰ ਹੋਇਆ। ਇਸ ਜਾਹਲ ਤੇ ਹਕੀਰ ਆਦਮੀ ਨੇ ਇਰਾਦਾ ਕੀਤਾ ਕਿ ਸਦਾ ਉਸ ਦੇ ਨਜ਼ਦੀਕ ਰਹੇ। ਉਸ ਦੀ ਰਿਹੈਸ਼ੀ ਥਾਂ ਤੇ ਖੁਸਰੋ ਨੇ ਪੜਾਉ ਕੀਤਾ। ਇਹ ਉਸ ਨੂੰ ਮਿਲਿਆ ਤੇ ਕਈ ਪਹਿਲੇ ਗਿਣੀਆਂ ਮਿਥੀਆਂ ਗੱਲਾਂ ਉਸ ਨੂੰ ਸੁਣਾਈਆਂ ਅਤੇ ਕੇਸਰ ਨਾਲ ਇਕ ਉਂਗਲੀ ਨਾਲ ਲਕੀਰ ਉਸ ਦੇ ਮੱਥੇ ਤੇ ਖਿੱਚੀ, ਜਿਸ ਨੂੰ ਕਿ ਹਿੰਦੂ 'ਤਿਲਕ' ਕਹਿੰਦੇ ਤੇ ਚੰਗਾ ਸ਼ਗਨ ਜਾਣਦੇ ਹਨ।

ਜਦ ਇਹ ਗੱਲ ਮੇਰੀ ਕੰਨੀਂ ਪਈ, ਅੱਗੇ ਹੀ ਇਨ੍ਹਾਂ ਦੇ ਝੂਠ ਨੂੰ ਮੈਂ ਕਾਫੀ ਚੰਗੀ ਤਰ੍ਹਾਂ ਜਾਣਦਾ ਸੀ, ਮੈਂ ਹੁਕਮ ਦਿਤਾ ਕਿ ਉਸ (ਗੁਰੂ ਅਰਜਨ) ਨੂੰ ਹਾਜ਼ਰ ਕੀਤਾ ਜਾਵੇ, ਉਸ ਦੇ ਘਰ ਘਾਟ ਤੇ ਬੱਚਿਆਂ ਨੂੰ ਮੁਰਤਜ਼ਾ ਖਾਨ ਨੂੰ ਬਖਸ਼ ਦਿੱਤਾ ਅਤੇ ਉਸ ਦਾ ਮਾਲ ਅਸਬਾਬ ਜ਼ਬਤ ਕਰ ਕੇ ਹੁਕਮ ਦਿੱਤਾ ਕਿ ਉਸ ਨੂੰ 'ਯਾਸਾ' ਦੀ ਸਜ਼ਾ ਦੇਣ ਅਤੇ ਤਸੀਹੇ ਦੇ ਕੇ ਮਾਰ ਮੁਕਾਉਣ।'

ਅਸਲ ਇਬਾਰਤ ਇਸ ਪਰਕਾਰ ਹੈ :-

'ਦਰ ਗੋਇੰਦਵਾਲ ਕਿ ਬਰ ਕਿਨਾਰਿ ਦਰਿਆਏ ਬਿਆਹ ਵਾਕਿਆ ਅਸਤ, ਹਿੰਦੂਏ ਬੂਦ ਅਰਜਨ ਨਾਮ ਦਰ ਲਿਬਾਸਿ ਪੀਰੀ ਵਾ ਸ਼ੇਖੀ, ਚੁਨਾਂਚਿ ਬਿਸਿਆਰੇ ਅਜ਼ ਸਾਦਾ

-ਲੂਹਾਨੇ ਹਨੂਦ ਬਲਕਿ ਨਾਦਾਨੋ ਸਫੀਹਾਨ ਇਸਲਾਮ ਰਾ ਮੁਕੀਦਿ ਅਤਵਾਰ-ਵ-ਅਉਜ਼ਾਹਿ ਖੁਦ ਸਾਖਤਾ ਕਸਿ ਪੀਰੀ ਵ-ਵਿਲਾਇਤ ਰਾ ਬੁਲੰਦ ਆਵਾਜ਼ਾ ਗਰਦਾਨੀਦਾ ਬੂਦ।

ਊ ਰਾ 'ਗੁਰੂ' ਮੀਗੁਫਤੰਦ, ਵਾ ਅਜ਼ ਅਤਰਾਫ਼ ਜਵਾਨਿਬ ਗੋਲਾਂ ਵਾ ਗੋਲ-ਪ੍ਰਸਤਾਂ ਬਦੋ ਰਜੂ ਆਵੁਰਦਾ ਇਅਤਕਾਦ ਤਮਾਮ ਬ ਊ ਇਜ਼ਹਾਰ ਮੀਕਰਦੰਦ।

ਅਜ਼ ਸਿਹ ਚਹਾਰ ਪੁਸ਼ਤਿ ਊ ਈਂ ਦੁਕਾਨ ਰਾ ਗਰਮ ਮੀਦਾਸ਼ਤੰਦ। ਮੁੱਦੱਤਹਾ ਬਖ਼ਾਤਰ ਮੀਗੁਸ਼ਤ, ਕਿ ਈਂ ਦੁਕਾਨਿ ਬਾਤਿਲ ਤਾ ਬਰਤਰਫ ਬਾਇਦ ਸਾਖ਼ਤ, ਯਾ ਊ ਰਾ ਦਰ ਜਰਗਾਏ ਅਹਲਿ ਇਸਲਾਮ ਦਰ ਬਾਇਦ ਆਵੁਰਦ, ਤਾ ਆਂ ਕਿ ਦਰੀਂ ਅੱਯਾਮ ਖੁਸਰੋ ਅਜ਼ ਆਂ ਰਾਹ ਅਬੂਰ ਮੀਨਮੂਦ, ਈਂ ਮਰਦਕਿ ਮਜਹਲ ਇਰਾਦਾ ਕਰਦ ਕਿ ਮੁਲਾਜ਼ਮਤਿ ਊ ਦਰ ਯਾਬਦ।

ਦਰ ਮੰਜ਼ਲੇ ਕਿ ਜ਼ਾ ਵਾ ਮੁਕਾਮਿ ਊ ਬੂਦ ਖੁਸਰੋ ਰਾ ਨੁਜ਼ੂਲ ਉਫ਼ਤਾਦ, ਆਮਦਾ ਊ ਰਾ ਦੀਦ ਵਾ ਬਾਅਜ਼ੇ ਮੁਕਦਮਾਤ ਫਿਰਾ ਯਾਫ਼ਤਾ ਬਾ ਊ ਰਸਾਨੀਦ ਵਾ ਬਰ ਪੇਸ਼ਾਨੀਏ ਊ ਅੰਗੁਸ਼ਤੇ ਅਜ਼ ਜ਼ਾਫਰਾਨ ਕਿ ਬ-ਇਸਤਲਾਹਿ ਹਿੰਦੂਆਂ, 'ਕਸ਼ਕਾ' ਗੋਇੰਦ, ਕਸ਼ੀਦ ਵਾ ਆਂ ਰਾ ਸ਼ਗੂਨ ਮੀਦਾਨੰਦ।

ਚੂੰ ਈਂ ਮੁਕਦਮਾ ਬਮਸਾਮਾਏ ਜਾਹੋ ਜਲਾਲ ਮੀਰਸਦ ਵਾ ਬੁਤਲਾਨੇ ਊ ਰਾ ਬਵਜ੍ਹਾ ਅਕਮਲ ਮੀਦਾਨਿਸ਼ਤਮ।

ਅਮਰ ਕਰਦਮ ਕਿ ਊ ਰਾ ਹਾਜ਼ਰ ਸਾਖਤੰਦ ਵਾ ਮਸਾਕਿਨ ਵਾ ਮਨਾਜਿਲ ਵਾ ਫਰਜ਼ੰਦਾਨੇ ਊ ਰਾ ਬਮੁਰਤਜ਼ਾ

ਖ਼ਾਨ ਇਨਾਇਤ ਨਮੂਦਮ ਵਾ ਅਸਬਾਬੇ ਅਮਵਾਲਿ ਊ ਰਾ ਬਕੈਦਿ ਜ਼ਬਤ ਦਰ ਆਵੁਰਦਾ ਫ਼ਰਮੂਦਮ ਕਿ ਊ ਰਾ ਬ-ਸਿਆਸਤ ਵਾ ਬ-ਯਾਸਾ ਰਸਾਨੰਦ।'

(ਤੁਜ਼ਕਿ ਜਹਾਂਗੀਰੀ, ਸਫਾ 35

*(੧੦) ਸ਼ੇਖ ਅਹਿਮਦ ਸਰਹੰਦੀ*

ਸ਼ੇਖ ਅਹਿਮਦ ਸਰਹੰਦੀ ਨਕਸ਼ਬੰਦੀ ਫਿਰਕੇ ਦੇ ਆਗੂ ਸਨ ਜੋ 'ਮੁਜੱਦਦ ਅਲਫ ਸਾਨੀ' ਨਾਂ ਨਾਲ ਮਸ਼ਹੂਰ ਹੋਏ। ਇਹਨਾਂ ਦੇ ਦੋ ਪੁੱਤਰ ਸਨ - ਖੁਆਜਾ ਮੁਹੰਮਦ ਸਈਦ ਤੇ ਮੌਲਵੀ ਮਾਅਸੂਮ। ਇਹ ਮੌਲਵੀ, ਔਰੰਗਜ਼ੇਬ ਦਾ ਮਜ਼ਬੀ ਅਧਿਆਪਕ ਸੀ ਜਿਸ ਨੇ ਉਸ ਨੂੰ ਤੱਸਬ ਦੀ ਪੱਟੀ ਪੜ੍ਹਾਈ। ਜਹਾਂਗੀਰ ਜੈਸੇ ਨਵੇਂ ਬਾਦਸ਼ਾਹ ਨੂੰ ਅਕਬਰ ਦੀ ਰਵਾਦਾਰੀ ਵਾਲੀ ਨੀਤੀ ਵਿਰੁਧ ਕੱਟਰਤਾ ਸਿਖਾਉਣ ਵਾਲੇ ਸ਼ੇਖ ਅਹਿਮਦ ਵਰਗੇ ਮਜ਼ਬੀ ਆਗੂ ਸਨ। ਇਸ ਪਰੋਹਤ ਜਮਾਤ (ਕਾਜ਼ੀ, ਮੁਲਾਣੇ) ਨੇ ਹੀ ਹਕੂਮਤ ਦੇ ਕੰਨ ਭਰੇ ਤੇ ਇਸ ਸ਼ਹੀਦੀ ਸਾਕੇ ਦੀ ਖਬਰ ਸੁਣ ਕੇ ਖੂਬ ਕੱਛਾਂ ਵਜਾਈਆਂ। ਨਾਲ ਹੀ ਆਪਣੀ ਪੀਰੀ ਦਾ ਦਾਅਵਾ ਕੀਤਾ ਕਿ ਇਹ ਗੱਲ ਮੈਂ ਪਹਿਲਾਂ ਹੀ ਸੁਪਨੇ ਵਿਚ ਤੱਕ ਲਈ ਥੀ। ਚੁਨਾਂਚਿ ਸ਼ੇਖ ਅਹਿਮਦ, ਫਰੀਦ ਬੁਖ਼ਾਰੀ ਨੂੰ ਚਿਠੀ ਲਿਖਦਾ ਕਹਿੰਦਾ ਹੈ-

'ਇਸ ਸਮੇਂ ਗੋਇੰਦਵਾਲ ਵਾਲੇ ਲਾਨ੍ਹਤੀ ਕਾਫਰ ਦਾ ਮਾਰਿਆ ਜਾਣਾ ਇਕ ਅੱਛੀ ਘਟਨਾ ਹੈ ਤੇ ਮਰਦੂਦ ਹਿੰਦੂਆਂ ਦੀ ਸਖ਼ਤ ਹਾਰ ਦਾ ਕਾਰਣ ਹੈ। ਇਸਲਾਮ ਵਾਲਿਆਂ ਲਈ ਇਹੋ ਹੀ ਭਲਾ ਹੈ ਕਿ ਇਹ ਮਾਰੇ ਜਾਣ ਤੇ ਇਹਨਾਂ ਨੂੰ ਮਾਰ

ਮੁਕਾ ਦੇਈਏ, ਕਾਫ਼ਰਾਂ ਦੀ ਬਰਬਾਦੀ ਹੋਵੇ।'

'ਇਸ ਫਕੀਰ ਨੇ ਇਸ ਕਾਫਰ ਦਾ ਮਾਰਿਆ ਜਾਣਾ ਸੁਪਨੇ ਵਿਚ ਤੱਕਿਆ ਸੀ ਕਿ ਵਕਤ ਦੇ ਬਾਦਸ਼ਾਹ ਨੇ ਕੁਫਰ ਦਾ ਤਾਜ ਚੂਰ ਚੂਰ ਕਰ ਦਿਤਾ ਹੈ, ਸਚੀਂ ਮੁਚੀਂ ਉਹ ਹਿੰਦੂਆਂ ਦਾ ਮੁੱਖੀ ਸਰਦਾਰ ਤੇ ਕਾਫਰਾਂ ਦਾ ਗੁਰੂ ਸੀ।'

'ਦਰੀਂ ਵਕਤ ਕੁਸ਼ਤਨਿ ਕਾਫਰਿ ਲਈਨਿ ਗੋਇੰਦਵਾਲ ਬਿਸਯਾਰ ਖ਼ੂਬ ਵਾਕਯਾ ਸ਼ੁਦ ਵ ਬਾਇਸਿ ਸ਼ਿਕਸਤਿ-ਅਜ਼ੀਮ ਬਰ ਹਨੂਦ ਮਰਦੂਦ ਗ਼ਸ਼ਤ। ਬਹਰ ਨਿਯਤ ਕਿ ਕੁਸ਼ਤਾ ਬਾਸ਼ੰਦ ਵ ਬ ਹਰ ਗਰਜ਼ ਕਿ ਹਲਾਕ ਕਰਦਾ, ਖ੍ਵਾਰੀਏ ਕੱਫਾਰ ਨਕਦਿ ਅਹਲਿ ਇਸਲਾਮ ਅਸਤ। ਈਂ ਫਕੀਰ ਪੇਸ਼ਿ ਅਜ਼ਾਂ ਕਿ ਈਂ ਕਾਫਰ ਰਾ ਕੁਸ਼ੰਦ ਦਰ ਖ੍ਵਾਬ ਦੀਦਾ ਬੂਦ ਕਿ ਬਾਦਸ਼ਾਹਿ ਵਕਤ ਕੁਲਾਹਿ ਸਰਿ ਸ਼ਿਰਕ ਰਾ ਸ਼ਿਕਸਤਾ ਅਸਤ। ਵ ਅਲਹੱਕ ਆਂ ਗ਼ਬਰੇ ਰਈਸਿ ਅਹਲਿ ਸ਼ਿਰਕ ਬੂਦ ਵ ਇਮਾਮਿ ਅਹਲਿ ਕੁਫਰ.........

(ਮਕਤੂਬਾਤਿ ਇਮਾਮ ਰੱਬਾਨੀ, ਜਿਲਦ 1, ਭਾਗ ਤੀਜਾ, ਖ਼ਤ ਨੰਬਰ 193 ਐਡੀਟਰ - ਨੂਰ ਅਹਿਮਦ)

*(੧੧) ਮੋਹਸਨ ਫਾਨੀ*

ਮੋਹਸਨ ਫਾਨੀ (1600-1670) ਧਾਰਮਕ ਭਾਵਨਾ ਵਾਲਾ ਵਿਦਵਾਨ ਈਰਾਨੀ ਸੀ, ਜਿਸਨੇ ਹਿੰਦੁਸਤਾਨ ਦਾ ਭ੍ਰਮਣ ਕੀਤਾ ਤੇ ਵਧੇਰੇ ਸਮਾਂ ਕਸ਼ਮੀਰ ਵਿਚ ਬਿਤਾਇਆ। ਇਸ ਦੀ ਪੁਸਤਕ 'ਦਬਿਸਤਾਨਿ ਮਜ਼ਾਹਬ' ਪ੍ਰਸਿਧ ਹੈ ਜਿਸ ਵਿਚ ਭਾਰਤੀ ਧਰਮਾਂ ਦਾ ਵਿਵੇਚਨ ਕੀਤਾ ਗਿਆ ਹੈ। ਇਹ

ਪਤਿਵੰਤਾ ਵਿਦਵਾਨ ਗੁਰੂ ਹਰਗੋਬਿੰਦ ਤੇ ਗੁਰੂ ਹਰਿਰਾਇ ਸਾਹਿਬ ਨੂੰ ਵੀ ਕੀਰਤਪੁਰ ਮਿਲਦਾ ਰਿਹਾ ਸੀ। ਇਸਨੇ ਆਪਣੀ ਕਿਤਾਬ ਵਿਚ 'ਨਾਨਕ ਪੰਥੀਆਂ' ਕਾਂਡ ਹੇਠ ਸਿਖ ਗੁਰੂਆਂ ਤੇ ਸਿਖ ਲਹਿਰ ਦੀ ਚਰਚਾ ਕੀਤੀ ਹੈ। ਪੰਚਮ ਗੁਰੂ ਦੀ ਸ਼ਹੀਦੀ ਬਾਰੇ ਇਸ ਲਿਖਿਆ ਹੈ ਕਿ ਖੁਸਰੋ ਦੀ ਮੁਹਿੰਮ ਕਾਰਣ ਗੁਰੂ ਜੀ ਨੂੰ ਜੁਰਮਾਨਾ ਕੀਤਾ ਗਿਆ ਸੀ ਜੋ ਉਹ ਦੇ ਨ ਸਕੇ ਪਰ ਇਹ ਗੱਲ ਜਹਾਂਗੀਰ ਦੀ ਲਿਖਤ ਦੀ ਮੌਜੂਦਗੀ ਵਿਚ ਸੱਚੀ ਸਿਧ ਨਹੀਂ ਹੁੰਦੀ। ਮੋਹਸਨ ਨੇ ਗੁਰੂ ਅਰਜਨ ਸਾਹਿਬ ਵਲੋਂ ਚਲਾਈ ਮਸੰਦ ਪ੍ਰਣਾਲੀ ਤੇ ਦਸਵੰਧ-ਵਿਧੀ ਦੀ ਵੇਰਵੇ ਨਾਲ ਚਰਚਾ ਕੀਤੀ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਸਤਿਗੁਰਾਂ ਨੇ ਕਿਵੇਂ ਇਸ ਪ੍ਰਚਾਰ-ਪ੍ਰਬੰਧ ਨੂੰ ਵਿਉਂਤ-ਬੱਧ ਕੀਤਾ ਹੋਇਆ ਸੀ। ਉਹ ਲਿਖਦਾ ਹੈ -

'ਗੱਲ ਕੀ ਹਰ ਗੁਰੂ ਦੇ ਜ਼ਮਾਨੇ ਸਿਖ ਵਧਦੇ ਗਏ ਤੇ ਗੁਰੂ ਅਰਜਨ ਦੇ ਸਮੇਂ ਇਤਨੇ ਹੋ ਗਏ ਕਿ ਦੇਸ਼ ਵਿਚ ਅਜੇਹੇ ਬਹੁਤੇ ਸ਼ਹਿਰ ਨਹੀਂ ਸਨ ਜਿਥੇ ਕਿ ਕੁਝ ਨ ਕੁਝ ਸਿਖ ਨ ਹੋਣ। ਇਹਨਾਂ ਵਿਚ ਇਹ ਵੀ ਪਾਬੰਦੀ ਨਹੀਂ ਕਿ ਕੋਈ ਬ੍ਰਾਹਮਣ, ਖਤਰੀ ਦਾ ਚੇਲਾ ਨਹੀਂ ਬਣ ਸਕਦਾ ਕਿਉਂਕਿ ਗੁਰੂ ਨਾਨਕ ਖਤਰੀ ਸਨ। ਕੋਈ ਗੁਰੂ ਬ੍ਰਾਹਮਣ ਜਾਤੀ ਵਿਚੋਂ ਨਹੀਂ ਹੋਇਆ, ਜੇਹਾ ਕਿ ਦਸਿਆ ਗਿਆ ਹੈ। ਇਵੇਂ ਜਿਵੇਂ ਉਹ ਖਤਰੀਆਂ ਨੂੰ ਵੀ ਜੱਟਾਂ ਦੇ ਤਾਬੇ ਰਖਦੇ ਹਨ ਜੋ ਕਿ ਇਸ ਨਾਲੋਂ ਛੁਟੇਰੇ ਵਰਣ - ਵੈਸ਼ ਨਾਲ ਸਬੰਧਤ ਹਨ, ਗੁਰੂ ਦੇ ਵਡੇ ਵਡੇ ਮਸੰਦ ਵਧੇਰੇ ਜੱਟ ਹੀ ਹਨ, ਬ੍ਰਾਹਮਣ ਤੇ ਖਤਰੀ ਸਗੋਂ ਅੱਗੇ

ਉਹਨਾਂ ਦੇ ਮੇਲੀ ਤੇ ਸਹਲੰਗੀ ਹਨ। ਇਹ ਮਸੰਦਾਂ ਰਾਹੀਂ ਬਣੇ ਚੇਲੇ ਵੀ ਗੁਰੂ ਦੀ ਸਿਖੀ ਵਿਚ ਪਰਵਾਣ ਹਨ।

ਇਹ ਜਾਣਨ ਵਾਲੀ ਗੱਲ ਹੈ ਕਿ ਅਫਗਾਨ ਬਾਦਸ਼ਾਹਾਂ ਦੇ ਜ਼ਮਾਨੇ ਅਮੀਰਾਂ ਅਹਿਲਕਾਰਾਂ ਨੂੰ 'ਮਸਨਦਿ ਆਲ੍ਹੀ' ਕਹਿ ਕੇ ਸੰਬੋਧਨ ਕੀਤਾ ਜਾਂਦਾ ਸੀ। ਹਿੰਦੁਸਤਾਨੀਆਂ ਵਲੋਂ ਇਸ ਸ਼ਬਦ ਦੀ ਖੁਲ੍ਹੀ ਵਰਤੋਂ ਨੇ ਇਸ ਨੂੰ 'ਮਸੰਦ' ਬਣਾ ਦਿਤਾ। ਜਿਥੇ ਸਿਖ, ਗੁਰੂ ਨੂੰ 'ਸੱਚਾ ਪਾਤਸ਼ਾਹ' ਤਸੱਵਰ ਕਰਦੇ ਹਨ, ਉਥੇ ਆਪਣੇ ਪ੍ਰਤਿਨਿਧਾਂ ਨੂੰ 'ਮਸੰਦ' ਕਹਿੰਦੇ ਹਨ। ਜਦੋਂ ਕਿ ਉਹ ਆਪਣੇ ਆਪ ਨੂੰ 'ਰਾਮਦਾਸੀ' ਵੀ ਕਹਾਉਂਦੇ ਹਨ। ਪਹਿਲੇ ਗੁਰੂਆਂ ਦੇ ਜ਼ਮਾਨੇ ਸਿਖਾਂ ਪਾਸੋਂ ਭੇਟ ਤੇ ਨਜ਼ਰਾਨੇ ਨਹੀਂ ਸੀ ਲਏ ਜਾਂਦੇ, ਜੋ ਕੋਈ ਗੁਰੂ ਨੂੰ ਚੜ੍ਹਾਵਾ ਚੜ੍ਹਾ ਜਾਂਦਾ ਸੀ ਉਹੋ ਹੀ ਪਰਵਾਣ ਸੀ। ਗੁਰੂ ਅਰਜਨ ਸਾਹਿਬ ਨੇ ਹਰ ਸ਼ਹਿਰ ਵਿਚ ਅਜੇਹੇ ਪ੍ਰਤਿਨਿਧ ਨੀਅਤ ਕੀਤੇ ਜੋ ਕਿ ਸਿਖਾਂ ਤੋਂ ਭੇਟ ਤੇ ਨਜ਼ਰਾਨੇ ਇਕੱਤਰ ਕਰਦੇ ਸਨ।

ਇਸ ਤਰ੍ਹਾਂ ਲੋਕ ਮਸੰਦਾਂ ਰਾਹੀਂ ਸਿਖ ਬਣਨ ਲਗੇ। ਸ਼ਿਰੋਮਣੀ ਮਸੰਦਾਂ ਜਿਹਨਾਂ ਰਾਹੀਂ ਅਨੇਕਾਂ ਸਿਖ ਬਣਦੇ, ਉਹਨਾਂ ਨੂੰ ਗੁਰੂ ਦੇ ਨਾਇਬ ਖਿਆਲ ਕੀਤਾ ਜਾਂਦਾ ਸੀ ਤੇ ਜਿਹਨਾਂ ਦੇ ਚੇਲੇ 'ਮੇਲੀ' ਕਹਾਉਂਦੇ ਸਨ ਤੇ ਇਹੋ ਗੁਰੂ ਦੇ ਸਿਖ ਹੋ ਜਾਂਦੇ ਸਨ। ਜੇਹਾ ਕਿ ਇਹਨਾਂ ਦਾ ਨਿਸਚਾ ਹੈ ਕਿ ਉਦਾਸੀ ਯਾ ਤਿਆਗੀ ਵੈਰਾਗੀ ਪੁਰਸ਼ ਆਦਰ ਯੋਗ ਨਹੀਂ। ਇਸੇ ਕਰਕੇ ਗੁਰੂ ਕੇ ਸਿੱਖ ਖੇਤੀ ਬਾੜੀ ਕਰਦੇ ਹਨ ਤੇ ਕਈ ਵਣਜ ਵਪਾਰ ਤੇ ਕੁਝ ਨੌਕਰੀ ਵੀ ਕਰਦੇ ਹਨ। ਹਰ ਸਾਲ ਇਹ

ਆਪਣੀ ਆਪਣੀ ਆਮਦਨ ਅਨੁਸਾਰ ਮਸੰਦਾਂ ਨੂੰ ਧਨ ਭੇਟ ਚੜ੍ਹਾਉਂਦੇ ਹਨ ਤੇ ਮਸੰਦ ਇਸ ਧਨ ਨੂੰ ਛੂੰਹਦੇ ਤਕ ਨਹੀਂ, ਜੇਕਰ ਕਿਸੇ ਮਸੰਦ ਦਾ ਰੋਜ਼ੀ ਦਾ ਹੋਰ ਕੋਈ ਸਾਧਨ ਨਹੀਂ ਤਾਂ ਉਹ ਗੁਜ਼ਾਰੇ ਮਾਤਰ ਇਸ ਵਿਚੋਂ ਵਰਤਦਾ ਹੈ, ਵੈਸੇ ਨਹੀਂ। ਜੇ ਉਹ ਕੋਈ ਹੋਰ ਰੁਜ਼ਗਾਰ ਦਾ ਕੰਮ ਕਰਦਾ ਹੈ ਤਾਂ ਉਹ ਗੁਰੂ ਕੀ ਗੋਲਕ ਦਾ ਧਨ ਆਪਣੇ ਲਈ ਹਰਗਿਜ਼ ਨਹੀਂ ਵਰਤਦਾ, ਉਸ ਨੂੰ ਸਿੱਧਾ ਗੁਰੂ ਦੇ ਖਜ਼ਾਨੇ ਪਹੁੰਚਦਾ ਕਰਦਾ ਹੈ।

ਵਿਸਾਖੀ ਸਮੇਂ ਮਸੰਦ ਗੁਰੂ ਦੀ ਸੇਵਾ ਵਿਚ ਹਾਜ਼ਰ ਹੁੰਦੇ ਹਨ। ਜੋ 'ਮੇਲੀ' ਇਹਨਾਂ ਦੇ ਨਾਲ ਜਾਣਾ ਚਾਹੁਣ, ਉਹ ਵੀ ਨਾਲ ਚਲੇ ਜਾਂਦੇ ਹਨ। ਜਦੋਂ ਇਹ ਗੁਰੂ ਪਾਸੋਂ ਵਿਦਾ ਹੋ ਕੇ ਮੁੜਦੇ ਹਨ ਤਾਂ ਸਤਿਗੁਰੂ ਹਰ ਮਸ਼ੰਦ ਨੂੰ ਸਿਰੋਪਾਉ ਵਜੋਂ ਦਸਤਾਰ ਬਖਸ਼ਦੇ ਹਨ।

ਜਦੋਂ ਸੁਰਗਵਾਸੀ ਬਾਦਸ਼ਾਹ ਜਹਾਂਗੀਰ ਨੇ ਆਪਣੇ ਬਾਗ਼ੀ ਪੁਤਰ ਖੁਸਰੋ ਨੂੰ ਗ੍ਰਿਫਤਾਰ ਕੀਤਾ ਤਾਂ ਗੁਰੂ ਅਰਜਨ ਮੱਲ ਨੂੰ ਵੀ ਕੈਦ ਕਰ ਲਿਆ ਤੇ ਜੁਰਮਾਨਾ ਕੀਤਾ, ਕਾਰਣ ਇਹ ਕਿ ਗੁਰੂ ਨੇ ਖੁਸਰੋ ਦੀ ਭਲਾਈ ਲਈ ਦੁਆ ਕੀਤੀ ਸੀ। ਉਹਨਾਂ ਤਕੜਾ ਜੁਰਮਾਨਾ ਮੰਗਿਆ ਜੋ ਗੁਰੂ ਦੇ ਨ ਸਕੇ। ਕੈਦੀ ਹਾਲਤ ਵਿਚ ਹੀ ਸਤਿਗੁਰਾਂ ਨੂੰ ਲਾਹੌਰ ਦੇ ਗਰਮ ਰੇਤ ਥਲ ਵਿਚ ਰੱਖਿਆ ਗਿਆ। ਸੂਰਜ ਦੀ ਸਖਤ ਧੁੱਪ, ਗਰਮੀ ਦੀ ਅਤਿ ਕਾਰਣ ਅਤੇ ਮੁਹੱਸਲਾਂ ਵਲੋਂ ਦਿਤੇ ਤਸੀਹਿਆਂ ਕਰਕੇ ਉਹਨਾਂ ਪ੍ਰਾਣ ਦੇ ਦਿਤੇ। ਇਹ ਘਟਨਾ 1015 ਹਿਜਰੀ (ਮੁਤਾਬਕ 1606 ਈ:) ਵਿਚ ਵਾਪਰੀ।'

ਅਸਲ ਇਬਾਰਤ ਇਉਂ ਹੈ :-

'ਫਿਲ ਜੁਮਲਾ ਦਰ ਹਰ ਮਹਲਿ ਸਿਖਾਂ ਅਫਜ਼ੂੰ ਮੇਸ਼ੁਦੰਦ ਤਾਂ ਦਰ ਅਹਦਿ ਗੁਰੂ ਅਰਜਨ ਮੱਲ ਬਿਸਯਾਰ ਸ਼ੁਦੰਦ ਅਕਸਰ ਸ਼ਹਰ ਦਰ ਆਬਾਦ ਬੂਮ ਨਮਾਂਦ ਕਿ ਚੰਦੇ ਅਜ਼ ਸਿਖਾਂ ਗਰ ਆਂ ਜਾ ਨ ਬਾਸ਼ੰਦ ਵ ਦਰ ਏਸ਼ਾਂ ਕੈਦੇ ਨੇਸਤੀਕ ਬ੍ਰਹਮਨ ਸਿਖੇ ਖਤਰੀ ਨਸ਼ਵਦ ਚਿ ਨਾਨਕ ਖਤਰੀ ਬੂਦ। ਹੇਚ ਗੁਰੂ ਏ ਦਰ ਏਸ਼ਾਂ ਅਜ਼ ਬ੍ਰਹਮਨਾਂ ਨੇਸਤ ਚੁਨਾਂ ਕਿ ਗੁਜ਼ਾਰਦਾ ਆਮਦ ਵ ਹਮ ਚੁਨੀ ਖਤਰੀ ਰਾ ਤਾਬਿ ਜੱਟ ਕਿ ਫਿਰੰਦੀਨਿ ਫਿਰਕਾ ਵੈਸ਼ ਅੰਦ, ਸਾਖਤਾ ਅੰਦ ਚੁਨਾਂ ਕਿ ਮਹੀਕ ਮਸੰਦਾਨਿ ਗੁਰੂ ਅਕਸਰਿ ਜੱਟ ਅੰਦ, ਬ੍ਰਾਹਮਨ ਵ ਖਤਰੀ ਮੇਲੀ ਵ ਸਹਿਲੰਗ ਯਾਅਨੀ ਸ਼ਾਗਿਰਦ ਵ ਮੁਰੀਦਿ ਗੁਰੂ ਬਤਵਸਤਿ ਮਸੰਦ ਵ ਮਨਜ਼ੂਰ ਸ਼ਗਿਰਦੀ ਵ ਮੁਰੀਦੀ ਗੁਰੂ ਅਸਤ।

ਦਰ ਮਹਾਲਿ ਪੇਸ਼ ਅਜ਼ ਪੰਚਮੇ ਮਹਲ 'ਭੇਟ' ਯਾਅਨੀ ਬਾਜ ਅਜ਼ ਸਿਖਾਂ ਨ ਮੇਗ੍ਰਿਫਤੰਦ ਬਦਾਂ ਚਿ ਖ਼ੁਦ ਨਜ਼ਰ ਮੇਗੁਜ਼ਾਰਨੀਦੰਦ ਬਸੰਦ ਬੂਦ। ਅਰਜਨ ਮੱਲ ਦਰ ਅਹਦਿ ਖ਼ੁਦ ਬਸਿਖਾਂ ਹਰ ਸ਼ਹਰਿ ਸ਼ਖਸ਼ਿ ਰਾਂ ਬਿਗੁਮਾਸ਼ਤ ਤਾ ਅਜ਼ ਏਸ਼ਾਂ ਬਾਜ ਵ ਸਾਅਦ ਬਿਸਤਦ।

ਵ ਮਰਦੁਮ ਬ-ਤਵਸਤਿ ਆਂ ਮਸੰਦ ਸਿਖੇ ਗੁਰੂ ਸ਼ੁਦਨ ਗ੍ਰਿਫਤੰਦ ਵ ਮਸੰਦਾਨਿ ਬਜ਼ੁਰਗ ਕਿ ਜਮ੍ਹਾਇ ਕਸੀਰ ਬ ਤਵਸਤਿ ਏਸ਼ਾਂ ਸਿਖੇ ਗੁਰੂ ਬੂਦੰਦ, ਅਜ਼ ਜਾਨਬਿ ਖ਼ੁਦ ਨਾਇਬਾਂ ਤਅੱਯੁਨ ਨਮੂਦੰਦ ਤਾ ਦਰ ਹਰ ਜਾਇ ਵ ਮਹਲਿ

ਬ - ਤਵਸਤਿ ਗੁਮਾਸ਼ਤਾਏ ਮਸੰਦ ਮੇਲੀਏ ਆਂ ਮਸੰਦ ਸ਼ੁਦਾ ਸਿਖਿ ਗੁਰੂ ਗਰਦੰਦ।

ਵ ਚੂਨਾਂ ਮੁਕੱਰਰ ਨਮੂਦਾ ਅੰਦ ਕਿ ਉਦਾਸੀ ਯਾਅਨੀਂ ਤਾਰਕਿ ਦੁਨੀਆਂ ਸਤਦਾ ਕੇਸ਼ ਨ ਬਵਦ। ਬਨ ਬਰੀਂ ਸਿਖਾਨਿ ਗੁਰੂ ਬਾਅਜ਼ਿ ਜ਼ਰਾਯਤ ਕੁਨੰਦ ਵ ਬਰਖਿ ਸੌਦਾਗਰੀ ਵ ਗੋ੍ਹੇ ਨੌਕਰੀ ਵ ਹਰ ਕੁਦਾਮ ਸਾਲਿ ਬਕਦਰਿ ਵਸਅ ਜ਼ਰ ਫਰਾਹਮ ਆਵੁਰਦਾ ਖੁਦ ਬਰ ਆਈਨੇ ਨਜ਼ਰ ਬ ਮਸੰਦ ਰਮਾਨੰਦ ਮਸੰਦ ਆਂ ਰਾ ਦਸਤ ਨ ਕੁਨਦ ਵ ਦੀਗਰ ਆਂ ਚਿ ਦਰ ਸਾਲ ਬਰਾਇ ਮਸੰਦ ਆਰੰਦ ਬ-ਭੇਟ ਰਮਾਨੀਦਨ ਬਰ ਕਾਰਿ ਗੁਰੂ, ਆਂ ਰਾ ਖੁਦ ਮੁਤਸੱਰੁਫ ਸ਼ਵਦ ਅਗਰ ਮਸੰਦ ਰਾ ਵਸਹਿਇ ਮਾਈਸ਼ਤ ਜੁਜ਼ ਆਂ ਨ ਬਵਦ ਵ ਇੱਲਾ ਅਗਰ ਖੁਦ ਹਮ ਬ ਕਾਰਿ ਵ ਪੇਸ਼ਾ ਮੇ ਪੁਰ ਦਾਖ਼ਤਾ ਬਾਸ਼ਦ ਅਸਲਾ ਤਨ ਬ-ਨਜ਼ਰ ਨਿਆਲਾਇਦ ਹਮਾ ਰਾ ਇਫਰਾਜ ਆਵੁਰਦਾ ਬ ਗੁਰੂ ਰਸਾਨਦ।

ਵ ਦਰ ਮਾਹਿ ਵਿਸਾਖ ਕਿ ਨੱਯਰਿਆਜ਼ਮ ਦਰ ਸੌਰ ਬਾਸ਼ਦ, ਮਸੰਦਾਂ ਬਰ ਦਰਗਾਹਿ ਗੁਰੂ ਗਿਰਦ ਆਇੰਦ ਵ ਅਜ਼ ਮੇਲੀਆਨਿ ਏਸ਼ਾਂ ਹਰ ਕਸ ਖ਼ਾਹਦ ਵ ਕਾਦਰ ਬ ਰਫਤਨ ਬਾਸ਼ਦ ਬ ਮਸੰਦ ਨਜ਼ਦਿ ਗੁਰੂ ਸ਼ਵਦ ਵ ਦਰ ਹੰਗਾਮਿ ਰੁਖਸਦ ਹਰ ਕੁਦਾਮਿ ਅਜ਼ ਮਸੰਦਾਂ ਰਾ ਗੁਰੂ ਦਸਤਾਰੇ ਇਨਾਯਤ ਕੁਨਦ।

ਚੂੰ ਹਜ਼ਰਤ ਜੱਨਤ-ਮਕਾਨੀ ਨੂਰੱਦੀਨ ਮੁਹੰਮਦ ਜਹਾਂਗੀਰ ਬਾਦਸ਼ਾਹ, ਅਰਜਨ ਮੱਲ ਰਾ ਬਿਨਾ ਬਰ ਆਂ ਕਿ

ਦੁਆਇ ਖ਼ੈਰ ਦਰ ਬਰਾਇ ਸ਼ਹਜ਼ਾਦਾ ਖੁਸਰੋ ਫਰਜ਼ੰਦਿ ਹਜ਼ਰਤ ਜੱਨਤ-ਮਕਾਨੀ ਕਿ ਬਰ ਪਿਦਰਿ ਬਜ਼ੁਰਗਵਾਰ ਖਰੂਜ ਨਮੂਦਾ ਬੂਦੰਦ, ਕਰਦਾ ਬੂਦ। ਬਾਅਦ ਅਜ਼ ਗ੍ਰਿਫਤਾਰੀਏ ਖੁਸਰੋ ਮੁਆਖ਼ਜਾ ਵ ਬ ਮੁਸਾਦਿਰਾ ਫਰਮੂਦ ਵ ਮਬਲਗਿ ਸਤਰਗ ਅਜ਼ ਵੈ ਖਾਸਤੰਦ ਗੁਰੂ ਅਜ਼ ਦਾਦਨ ਆਜਿਜ਼ ਆਮਦ। ਊ ਰਾ ਬਸਤਾ ਦਰ ਰੇਗਸਤਾਨਿ ਲਾਹੌਰ ਦਾਸ਼ਤੰਦ ਅਜ਼ ਤਾਬਿਸ਼ਿ ਆਫਤਾਬ ਵ ਸ਼ਿੱਦਤਿ ਗਰਮਾ ਵ ਅਜ਼ਾਰਿ ਮੁਹੱਸਲਾਂ ਜਾਂ ਦਾਦ। ਈਂ ਕਿੱਸਾਇ ਦਰ ਹਜ਼ਾਰ ਪਾਂਜ ਦਹ ਸੂਰਤ ਪਜ਼ੀਰ ਰਫਤ।

(ਦਬਿਸਤਾਨਿ ਮਜ਼ਾਹਬ, ਪੰਨਾ 233-34)



( ੩ )

## ਗੁਰਬਾਣੀ-ਪੁੰਜ

ਨਾਨਾ ਪ੍ਰਕਾਰ ਦੇ ਰਹੱਸਵਾਦੀ ਅਨੁਭਵਾਂ ਦੇ ਮਾਲਕ ਦਾਨੇ ਨਾਨੇ ਨੇ ਠੀਕ ਕਿਹਾ ਸੀ - 'ਦੋਹਤਾ ਬਾਣੀ ਕਾ ਬੋਹਿਥਾ' ਹੋਵੇਗਾ। ਗੁਰੂ ਅਰਜਨ ਸਚਮੁਚ ਬਾਣੀ ਦੇ ਮੁਜੱਸਮ ਸਨ, ਬਾਣੀ ਦਾ ਵਰਦਾਨ ਧੁਰੋਂ ਹਾਸਲ ਸੀ। ਮਿਸਟਰ ਰਾਬ੍ਰਟ ਬ੍ਰੂਕ ਨੇ ਕਿਤੇ ਕਿਹਾ ਹੈ ਕਿ ਕਵਿਤਾ ਰਚਣਾ, ਕਵਿਤਾ ਵਿਚ ਜੀਉਣਾ ਤੇ ਫਿਰ ਹੋਰਾਂ ਦੀ ਕਾਵਿ-ਰਚਨਾ ਦਾ ਸਿਮਰਨ, ਸੰਕਲਨ ਤੇ ਸੰਪਾਦਨ ਕਰਨਾ ਅਲੌਕਿਕ ਜੇਹੀ ਪ੍ਰਾਪਤੀ ਹੈ। ਇਹ ਮਾਣ ਮਿਹਰਵਾਨ ਮਾਲਕ ਦੀ ਮੇਹਰ ਸਦਕੇ ਕਿਸੇ ਕਿਸੇ ਨੂੰ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁਲ ਰਚਨਾ ਵਿਚ ਗੁਰੂ ਅਰਜਨ ਸਾਹਿਬ ਦੀ ਬਾਣੀ ਸਭ ਤੋਂ ਵਧ ਹੈ। ਡਾ. ਚਰਨ ਸਿੰਘ ਜੀ ਨੇ ਬਾਣੀ ਬਿਉਰੇ (ਚੱਕ੍ਰ ਨੰ. ੪੪) ਵਿਚ ਇਨ੍ਹਾਂ ਦੇ ਸ਼ਬਦਾਂ ਸਲੋਕਾਂ ਦੀ ਗਿਣਤੀ 2218 ਦਿਤੀ ਹੈ ਤੇ ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਇਹ ਜੋੜ 2312 ਦੱਸਿਆ ਹੈ। ਗਿਣਤੀ ਕਰਨ ਦੇ ਤਰੀਕੇ ਵੱਖ ਵੱਖ ਹੋਣ ਕਾਰਣ ਇਹ ਵਿਖਰੇਵਾਂ ਦਿਸਦਾ ਹੈ, ਵਾਸਤਵ ਵਿਚ ਇਤਨਾ ਭੇਦ ਨਹੀਂ ਹੈ।

ਫਿਰ ਇਹ ਸਾਰੀ ਬਾਣੀ ੩੦ ਰਾਗਾਂ ਵਿਚ ਉਚਾਰੀ ਗਈ ਹੈ, ਇਸਤੋਂ ਇਲਾਵਾ ਛੰਦਾਬੰਦੀ ਦੇ ਦ੍ਰਿਸ਼ਟੀਕੋਣ ਤੋਂ ਇਸ ਵਿਚ ਦੁਪਦੇ, ਚਉਪਦੇ, ਅਸ਼ਟਪਦੀਆਂ, ਛੰਤ, ਸਲੋਕ, ਪਉੜੀਆਂ ਆਦਿ ਅਨੇਕਾਂ ਬਹਰ ਹਨ। ਸੰਗੀਤ-ਰੂਪਾਂ ਤੇ ਛੰਦ ਰੂਪਾਂ ਤੋਂ ਇਲਾਵਾ ਭਾਸ਼ਾ-ਰੂਪਾਂ ਦੀ ਵਚਿਤ੍ਰਤਾ ਹੋਰ ਵੀ ਹੈਰਾਨ ਕਰਨ ਵਾਲੀ ਹੈ। ਇਸ ਵਿਦਵਾਨ ਮਹਾਂਕਵੀ ਨੇ ਪੰਜਾਬੀ, ਲਹਿੰਦੀ ਤੋਂ ਇਲਾਵਾ - ਸੰਤ-ਭਾਸ਼ਾ, ਬ੍ਰਿਜ ਭਾਸ਼ਾ, ਭੱਟ-ਭਾਸ਼ਾ, ਸਹਸਕ੍ਰਿਤੀ, ਗਾਥਾ, ਰੇਖਤਾ, ਹਿੰਦਵੀ ਆਦਿ ਵਿਚ ਬਹੁਭਾਂਤੀ ਰਚਨਾ ਕਰਕੇ ਪੁਰਾਤਨ ਰੂਪਾਂ ਨੂੰ ਸਦਾ ਲਈ ਸੰਭਾਲ ਦਿੱਤਾ ਹੈ ਜੋ ਕਿ ਇਕ ਥਾਂ ਸਾਰੇ ਪ੍ਰਾਪਤ ਹੋਣੇ ਕਠਿਨ ਸਨ। ਇਸ ਸਾਰੀ ਰਚਨਾਵਲੀ ਤੋਂ ਭਾਰਤੀ ਸਾਹਿਤ ਪਰੰਪਰਾ ਦਾ ਵੀ ਵਿਸਤ੍ਰਿਤ ਬੋਧ ਹੁੰਦਾ ਹੈ ਕਿ ਇਹ ਕਿਸ ਤਰ੍ਹਾਂ ਦੇ ਰੂਪ ਬਦਲ ਕੇ ਅਜੋਕੀ ਅਵਸਥਾ ਵਿਚ ਪਹੁੰਚੀ ਹੈ। ਸੋ ਗੁਰੂ ਅਰਜਨ ਦੇਵ ਜੀ ਦੀ ਬਾਣੀ ਕੇਵਲ ਅਧਿਆਤਮਕਿਤਾ ਦੀ ਬਹੁਰੰਗੀ ਚਿਤ੍ਰਾਵਲੀ ਹੀ ਨਹੀਂ ਦਰਸਾਉਂਦੀ ਸਗੋਂ ਦੇਸ਼ ਦੀ ਸਾਂਸਕ੍ਰਿਤਕ, ਸਮਾਜਕ, ਰਾਜਨੀਤਕ, ਆਰਥਿਕ ਤੇ ਧਾਰਮਿਕ ਅਵਸਥਾ ਦੇ ਅਨੇਕ ਰੂਪਾਂ ਦੀ ਝਾਕੀ ਵੀ ਮੂਰਤੀਮਾਨ ਕਰਦੀ ਦਿਸਦੀ ਹੈ ਕਿ ਇਹ ਦੇਸ ਕਿਹੋ ਜੇਹੀਆਂ ਅਵਸਥਾਵਾਂ ਵਿਚੀਂ ਲੰਘਕੇ ਮੌਜੂਦਾ ਰੂਪ ਵਿਚ ਸਾਡੇ ਸਨਮੁਖ ਹੈ।

ਜਿਥੇ ਇਸਦੇ ਪੁਰਾਤਨ ਕਲਾਸੀਕਲ ਦ੍ਰਿਸ਼, ਮਨ ਨੂੰ ਵਿਸਮਾਦ ਤੇ ਅਹਿਲਾਦ ਬਖਸ਼ਦੇ ਹਨ, ਉਥੇ ਇਸਦੀ ਅਧੋਗਤੀ ਦੇ ਅਣਸੁਖਾਵੇਂ ਹਾਲਾਤ ਮਨ ਵਿਚ ਬਿਖਾਧ ਪੈਦਾ

ਕਰਦੇ ਅਤੇ ਵਿਸ਼ੇਸ਼ ਪਰਿਵਰਤਨ ਦਾ ਪੈਗ਼ਾਮ ਵੀ ਦਿੰਦੇ ਹਨ। ਇਹ ਸੰਦੇਸ਼ਾ ਕੇਵਲ ਰਹੱਸਵਾਦੀ ਦਸਮ-ਦੁਆਰੀ ਸਮਾਧੀਆਂ ਦੇ ਚਿਤ੍ਰਣ ਤਕ ਮਹਿਦੂਦ ਨਹੀਂ ਸਗੋਂ ਉਨ੍ਹਾਂ ਲੋਕ-ਜੀਵਨ ਦੇ ਦੁਖਾਂ ਸੁਖਾਂ ਨੂੰ ਲੋਕ-ਕਾਵਿ ਰੂਪਾਂ ਵਿਚ ਗਾਇਨ ਕਰਕੇ ਜਨਸਾਧਾਰਣ ਨੂੰ ਪ੍ਰੇਰਿਤ ਕਰਨ ਦਾ ਸਫਲ ਜਤਨ ਕੀਤਾ ਹੈ। ਇਹ ਅਲੌਕਿਕ ਧੁਰ ਕੀ ਬਾਣੀ ਤਾਂ ਹੈ ਪਰ ਨਾਲ ਹੀ ਲੌਕਿਕ ਜੀਵਨ ਨੂੰ ਸੁਹਿਰਦਤਾ ਨਾਲ ਸਾਮਰਤਖ ਕਰਕੇ ਜਾਗ੍ਰਤੀ ਤੇ ਕ੍ਰਾਂਤੀ ਦੇ ਕਰਮਯੋਗ ਦਾ ਸੰਦੇਸ਼ਾ ਦਿੰਦੀ ਮੂਲ ਪਰਿਵਰਤਨ ਦਾ ਮੁੱਢ ਬੰਨ੍ਹਦੀ ਹੈ। ਆਮ ਤੌਰ ਤੇ ਭਾਰਤੀ ਲੋਕ ਭੈਮਾਨ ਹੋ ਕੇ ਬਣਾਂ ਵਲ ਭੱਜਦੇ ਜਾਂਦੇ ਸਨ ਪਰ ਗੁਰੂ ਸਾਹਿਬ ਨੇ ਰੋਕਿਆ ਕਿ ਆਪਣੇ ਘਰ ਵਿਚ ਹੀ ਨਿਵਾਸ ਰਖਕੇ, ਨੇਕੀ ਦੀ ਕਿਰਤ ਕਰੋ, ਭਗਵਾਨ ਆਪੇ ਵਰਦਾਨ ਬਖਸ਼ੇਗਾ :-

> 'ਥਿਰ ਘਰਿ ਬੈਸਹੁ ਹਰਿ ਜਨ ਪਿਆਰੇ,
> ਸਤਿਗੁਰ ਤੁਮਰੇ ਕਾਜ ਸਵਾਰੇ। .....
> ਨਿਰਭੈ ਹੋਇ ਭਜਹੁ ਭਗਵਾਨ
> ਸਾਧਸੰਗਤਿ ਮਿਲ ਕੀਨੋ ਦਾਨ।'

'ਉਦਮ ਕਰਹੁ ਵਡਭਾਗੀਹੁ, ਸਿਮਰਹੁ ਹਰਿ ਹਰਿ ਰਾਇ
ਏਕ ਆਸ ਹਰਿ ਮਨ ਰਖਹੁ, ਨਾਨਕ ਦੂਖ ਭਰਮ ਭਉ ਜਾਇ।'

ਸੋ ਉਨ੍ਹਾਂ ਇਹ ਸੁਧਾਰ ਤੇ ਨੇਕ ਬਿਉਹਾਰ ਕਰਨ ਲਈ ਕਰਤਾਰ ਦੀ ਓਟ ਲੈਣਾ ਵੀ ਜ਼ਰੂਰੀ ਦੱਸਿਆ ਪਰ ਖ਼ੂਬੀ ਇਹ ਕਿ ਉਨ੍ਹਾਂ ਇਹ ਨੁਕਤੇ ਕਲਿਸ਼ਟ ਕਾਵਿਰੂਪਾਂ ਜਾਂ ਗੁੰਮਨਾਮ

ਗੋਸ਼ਟੀਆਂ ਦੇ ਗੂੜ੍ਹ ਗਹਿਰੇ ਸੰਕੇਤਾਂ ਵਿਚ ਦੇਣ ਦੀ ਥਾਂ ਲੋਕ ਕਾਵਿ-ਰੂਪਾਂ ਵਿਚ ਅੰਕਿਤ ਕਰਕੇ ਜਨਸਾਧਾਰਣ ਨੂੰ ਤਿਆਰ ਬਰਤਿਆਰ ਕੀਤਾ। ਬਲਵਾਨ ਬਾਣੀ ਉਹੋ ਹੈ ਜੋ ਬਾਣ ਵਾਂਙ ਲਗਕੇ ਬਗ਼ਾਵਤ ਦਾ ਝੰਡਾ ਚੁਕੱਣ ਲਈ ਅੰਦਰ ਜਵਾਲਾ ਭੜਕਾਵੇ।

ਗੁਰੂ ਅਰਜਨ ਸਾਹਿਬ ਨੇ ਆਪਣਾ ਇਹ ਸੰਨੇਹਾ, ਲੋਕ ਪ੍ਰਚਲਤ ਕਾਵਿ-ਰੂਪਾਂ ਵਿਚ ਦੇ ਕੇ ਆਪਣਾ ਕੰਮ ਸੁਖਾਲਾ ਕਰ ਲਿਆ।

ਕੁਝ ਕੁ ਇਹ ਲੋਕ-ਕਾਵਿ-ਰੂਪ ਵਰਤੇ ਗਏ ਹਨ :-

੧. ਬਾਰਾਂਮਾਹ - ਮਾਝ ਰਾਗ ਵਿਚ ਚੌਦਾਂ ਪਦਿਆਂ ਦਾ ਬਾਰਾਂਮਾਹ ਬੜਾ ਹੀ ਸਰਲ ਤੇ ਜਨਸਾਧਾਰਣ ਨੂੰ ਟੁੰਬਣ ਵਾਲਾ ਹੈ।

੨. ਰੁਤੀ - ਰਾਮਕਲੀ ਰਾਗ ਵਿਚ ਅੱਠ ਛੰਤਾਂ ਅੰਦਰ ਕਲਮਬੰਦ ਹੈ ਤੇ ਹਰੇਕ ਛੰਤ ਛੇਤੁਕਾ ਹੈ ਅਤੇ ਹਰ ਇਕ ਛੰਤ ਦੇ ਮੁੱਢ ਵਿਚ ਦੋ ਦੋ ਸ਼ਲੋਕ ਹਨ।

੩. ਦਿਨ ਰੈਣਿ - ਮਾਝ ਰਾਗ ਵਿਚ ਚਾਰ ਬੰਦਾਂ ਵਿਚ ਅੰਕਿਤ ਗਿਆਨ ਸਦਾ ਧਿਆਨ ਕਰਨ ਯੋਗ ਹੈ।

੪. ਪਹਰੇ - ਸਿਰੀ ਰਾਗ ਵਿਚ ਛੇ ਛੇ ਤੁਕਾਂ ਵਾਲੇ ਬੰਦ, ਜੀਵ ਨੂੰ ਸਾਵਧਾਨ ਕਰਦੇ ਹਨ - ਅੰਤ ਕਦੀ ਵੀ ਸੰਭਵ ਹੈ।

੫. ਇਸਤ੍ਰੀਆਂ ਦੇ ਵਿਸ਼ੇਸ਼ ਪ੍ਰੇਮ-ਗੀਤ 'ਛੰਤ' ਕਹੇ ਜਾਂਦੇ ਹਨ, ਛੰਦ (ਬਹਰ) ਇਸਤੋਂ ਵੱਖਰਾ ਸੰਕੇਤ ਹੈ।

੬. ਕਾਫੀ - ਸੂਫੀਆਂ ਦਾ ਇਸ਼ਕੀਆ ਗੀਤ 'ਕਾਫੀ' ਕਹਾਉਂਦਾ ਹੈ ਜਿਸਨੂੰ ਕੱਵਾਲ ਬਾਰ ਬਾਰ ਗਾ ਕੇ ਮਸਤਾਨਾ ..ੜਾ ਬੰਨ੍ਹਦੇ ਹਨ।

੭. ਬਿਰਹੜੇ - ਆਸਾ ਰਾਗ ਵਿਚ ਤਿੰਨ ਅਸ਼ਟਪਦੀਆਂ ਬਿਰਹੋਂ ਵਿਛੋੜੇ ਦਾ ਦੁਖ ਨਿਰੂਪਣ ਕਰਦੀਆਂ ਹਨ।

੮. ਅੰਜਲੀ - ਮਾਰੂ ਰਾਗ ਵਿਚ ਦੋ ਅੰਜਲੀਆਂ ਰੱਬੀ ਭਾਣੇ - ਦਾ ਚਿੱਤਰ ਖਿੱਚਕੇ ਦਸਦੀਆਂ ਹਨ ਕਿ ਸੇਵਕ ਨੂੰ ਹੁਕਮ ਦਾ ਤਾਬੇਦਾਰ ਹੋਣਾ ਬਣਦਾ ਹੈ।

੯. ਗੁਣਵੰਤੀ - ਰਾਗ ਸੂਹੀ ਵਿਚ ਤੇਰਾਂ ਤੁਕਾਂ ਦੀ ਰਚਨਾ ਹੈ ਜੋ ਪਹਿਲੇ ਸਤਿਗੁਰੂ ਦੀ 'ਸੁਚਜੀ' ਤੇ 'ਕੁਚੱਜੀ' ਦੀ ਰੂਪ ਰੇਖਾ ਸਾਹਵੇਂ ਰਖਕੇ ਗੁਣਵਾਨ ਹੋਣ ਤੇ ਵਧੇਰੇ ਜ਼ੋਰ ਦਿੰਦੀ ਹੈ।

੧੦. ਲਹਿੰਦੀ ਵਿਚ ਰਚਿਆ ਸਲੋਕ 'ਡਖਣਾ' ਕਹਾਉਂਦਾ ਹੈ। ਪੰਚਮ ਗੁਰੂ ਨੇ ਵਾਰ ਮਾਰੂ ਤੇ ਵਾਰ ਜੈਤਸਰੀ ਵਿਚ ਅਜੇਹੀ ਰਚਨਾ ਕੀਤੀ ਹੈ।

੧੧. ਬਾਵਨ ਅੱਖਰੀ - ਦੇਵਨਾਗਰੀ ਵਰਨਣਮਾਲਾ ਦੇ 52 ਅੱਖਰ ਗਿਣੇ ਜਾਂਦੇ ਹਨ। ਸਤਿਗੁਰਾਂ ਗੁਰਮੁਖੀ ਅੱਖਰਾਂ ਦੇ ਨਾਂ ਲੈ ਕੇ ਗਉੜੀ ਰਾਗ ਵਿਚ 55 ਪਉੜੀਆਂ ਅੰਦਰ, ਖਾਸ ਕਰਕੇ ਪੜ੍ਹੋਤਿਆਂ ਨੂੰ ਵਿਸ਼ੇਸ਼ ਸਿਖਿਆ ਦਿਤੀ ਹੈ।

੧੨. ਵਾਰ - ਇਹ ਲੋਕ ਕਾਵਿ-ਰੂਪ ਬੀਰ-ਗਾਥਾ ਲਈ ਸੀਮਤ ਸੀ. ਗੁਰੂਆਂ ਇਸਨੂੰ ਅਧਿਆਤਮਕ ਤੇ

ਧਾਰਮਿਕ ਸਿਖਿਆ ਲਈ ਪ੍ਰਯੋਗ ਵਿਚ ਲਿਆਕੇ 22 ਵਾਰਾਂ ਰਚੀਆਂ। ਇਨ੍ਹਾਂ ਵਿਚ ਪੰਚਮ ਗੁਰੂ ਜੀ ਦੀਆਂ ਛੇ ਵਾਰਾਂ ਹਨ - ਵਾਰ ਗਉੜੀ, ਵਾਰ ਗੂਜਰੀ, ਵਾਰ ਜੈਤਸਰੀ, ਵਾਰ ਰਾਮਕਲੀ, ਵਾਰ ਮਾਰੂ ਡਖਣੇ ਤੇ ਵਾਰ ਬਸੰਤ ਕੀ।

ਸੁਖਮਨੀ ਸਾਹਿਬ ਗਉੜੀ ਰਾਗ ਵਿਚ ਰਚਿਤ ਇਕ ਮੌਲਿਕ ਮਹਾਨ ਅਧਿਆਤਮਕ ਮਹਾਂਕਾਵਿ ਹੈ ਜੋ ਸਿਮਰਨ ਤੇ ਸ੍ਰੇਸ਼ਟਾਚਾਰ ਦੀ ਕਾਰ ਦੁਆਰਾ ਅਧਮ, ਮੱਧਮ ਮਨੁੱਖ ਨੂੰ ਸਰਬੋਤਮ ਬਣਾ ਕੇ ਵਿਸ਼ਵ-ਕਲਿਆਣ ਦੇ ਪਰੋਪਕਾਰੀ ਮਾਰਗ ਦਾ ਪਾਂਧੀ ਬਣਾਉਂਦਾ ਹੈ। ਇਸ ਬਾਰੇ ਵੱਖਰਿਆਂ ਵਿਚਾਰ ਕਰਨਾ ਬਣਦਾ ਹੈ।

ਸੋ ਉਪਰੋਕਤ ਬਾਹਰਲੇ ਸਾਹਿਤ-ਸਰੂਪਾਂ ਨੂੰ ਦੇਖਕੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਦਾ ਸਮੁੱਚਾ ਅਧਿਆਤਮ ਸਾਹਿਤ ਬਹੁ-ਭਾਂਤਾ, ਬਹੁਰੰਗਾ ਤੇ ਅਤਿਅੰਤ ਰੋਚਕ ਹੈ, ਇਸਦੀ - ਸਹਿਜ ਸੁਭਾਵਕਿਤਾ ਤੇ ਸਪਸ਼ਟਤਾ ਪਾਠਕ ਨੂੰ ਉਂਗਲੀ ਲਾਈਂ ਅੱਗੇ ਅੱਗੇ ਤੋਰੀ ਜਾਂਦੀ ਹੈ। ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਗੁਰੂ ਸਾਹਿਬ ਦੀ ਬਾਣੀ ਸਰਬਤ ਦੇ ਭਲੇ ਦੀ ਵਕਾਲਤ ਕਰਦੀ ਅੱਜ ਦੇ ਯੁਗ-ਨਿਰਮਾਤਾਵਾਂ ਨੂੰ ਉਤਸ਼ਾਹ ਦਿੰਦੀ ਹੈ ਕਿ ਇਸਤੋਂ ਬਗੈਰ ਮਨੁੱਖਤਾ ਦਾ ਕਲਿਆਣ ਸੰਭਵ ਨਹੀਂ। ਉਹ ਜ਼ੋਰ ਦੇ ਕੇ ਕਹਿੰਦੇ ਹਨ, ਸਭ ਨੂੰ ਆਪਣੇ ਦੋਸਤ ਸਮਝੋ ਤੇ ਆਪ ਵੀ ਦੋਸਤ ਬਣਕੇ ਵਿਚਰੋ, ਦੁਸ਼ਮਣੀ ਤੇ ਵੈਰ ਵਿਰੋਧ ਅਪਣੇ

ਆਪ ਮਿਟ ਜਾਣਗੇ।

ਸਭ ਕੋ ਮੀਤ ਹਮ ਆਪਨ ਕੀਨਾ
ਹਮ ਸਭਨਾ ਕੇ ਸਾਜਨ।
ਦੂਰ ਪਰਾਇਓ ਮਨ ਕਾ ਬਿਰਹਾ
ਤਉ ਮੇਲ ਕੀਓ ਮੇਰੇ ਰਾਜਨੁ। (ਧਨਾਸਰੀ 5

ਜਦੋਂ ਅਸੀਂ ਹੋਰ ਸਮਕਾਲੀ ਸੰਤ ਕਵੀਆਂ ਦੀ ਰਚਨਾ ਦੇਖਦੇ ਹਾਂ, ਉਨ੍ਹਾਂ ਵਿਚ ਇਸ ਕਿਸਮ ਦੀ ਰੂਪਕ ਵਿਵਿਧਤਾ ਨਹੀਂ ਤੇ ਨਾਹੀ ਇਤਨਾ ਸਰਬ-ਵਿਆਪੀ ਸਾਂਝਾ ਸੰਦੇਸ਼ ਹੈ। ਭਾਈ ਗੁਰਦਾਸ ਨੂੰ 'ਵਾਰ' ਕਾਵਿ ਰੂਪ ਇਤਨਾ ਪਸੰਦ ਹੈ, ਉਹ ਇਸੇ ਵਿਚ ਮਗਨ ਹੈ। ਸੂਰਦਾਸ ਬਿਸ਼ਨਪਦਿਆਂ ਦੀ ਧਾਰਨਾ ਨਾਲ ਬੱਧਾ ਆਪਣੀ ਨਿਜੀ ਪ੍ਰੀਤਿ ਦੇ ਗੁਣ ਗਾਉਣ ਵਿਚ ਲੀਨ ਹੈ, ਸ਼ਾਹ ਹੁਸੈਨ ਵਰਗਾ ਸੂਫੀ ਕਵੀ, ਕਾਫੀਆਂ ਦੇ ਤੰਗ ਕਾਫੀਏ ਵਿਚ ਕੈਦ ਹੋਇਆ, ਬਾਹਰ ਆਉਣ ਦਾ ਨਾਂ ਨਹੀਂ ਲੈਂਦਾ ਤੇ ਦਮੋਦਰ ਬਿਨਾ ਦਮ ਲਏ ਦਬਾਦਬ ਦਵਈਏ ਦੇ ਦੁਆਲੇ ਘੁੰਮਦਾ ਫਿਰਦਾ ਹੀ ਵਿਖਾਈ ਦਿੰਦਾ ਹੈ। ਪਰ ਪੰਚਮ ਗੁਰੂ ਦਾ ਕਲਾ-ਕੌਸ਼ਲ ਕਮਾਲ ਹੈ ਕਿ ਉਹ ਵੰਨ-ਸੁਵੰਨੇ ਜੀਵਨ ਦੇ ਚਿਤਰ ਉਲੀਕਦੇ ਵੰਨ ਸੁਵੰਨੇ ਹੀ ਸਾਹਿਤਕ ਰੂਪ ਅਪਣਾਉਂਦੇ, ਯੁਗ ਉਤੇ ਨਵੀਂ ਛਾਪ ਲਾਉਂਦੇ ਜਾਂਦੇ ਹਨ। ਇਹ ਉਨ੍ਹਾਂ ਜਾਣ ਬੁਝਕੇ ਕੀਤਾ ਜਾਂ ਸਹਿਜ ਸੁਭਾ, ਇਸ ਬਾਰੇ ਕੁਝ ਕਹਿਣਾ ਕਠਨ ਹੈ ਪਰ ਇਸ ਵਿਲੱਖਣਤਾ ਦਾ ਵਿਸ਼ੇਸ਼ ਮਹੱਤਵ ਹੈ।

ਉਹ ਚੇਤੰਨ ਤੌਰ ਤੇ ਸਾਹਿਤ-ਰੂਪਾਂ ਤੇ ਭਾਸ਼ਾ-ਰੂਪਾਂ ਦੀ ਸੰਭਾਲ ਲਈ ਬਹੁਤ ਹੀ ਸਾਵਧਾਨ ਦਿਸਦੇ ਹਨ। ਜੇਕਰ ਉਹ

ਜੈਤਸਰੀ ਦੀ ਵਾਰ ਰਚਦੇ ਹਨ ਤਾਂ ਇਕ ਸ਼ਲੋਕ ਸੰਸਕ੍ਰਿਤਮਈ ਸਨਾਤਨ ਰੂਪ ਵਾਲਾ ਹੈ ਤੇ ਦੂਜਾ ਲਹਿੰਦੀ ਵਾਲਾ ਪਰ ਅੰਤ ਪਉੜੀ ਐਸੀ ਹਿੰਦੁਸਤਾਨੀ ਜ਼ਬਾਨ ਦੇ ਸਰੂਪ ਵਾਲੀ ਹੈ ਕਿ ਉਹ ਦੋਹਾਂ ਦੇ ਭਾਵਾਂ ਦਾ ਸੁਮੇਲ ਕਰਕੇ ਹਰ ਪਾਠਕ ਨੂੰ ਆਪਣੇ ਨਾਲ ਜੋੜਦੀ ਜਾਂਦੀ ਹੈ।

ਇਸੇ ਤਰ੍ਹਾਂ ਉਰਦੂ ਜ਼ਬਾਨ ਦੇ ਪਹਿਲੇ ਪੜਾਵਾਂ ਨੂੰ ਦਰਸਾਉਣ ਵਾਲੀ 'ਰੇਖ਼ਤਾ' ਦਾ ਇਸਤੇਮਾਲ ਜਿਵੇਂ ਗੁਰੂ ਅਰਜਨ ਸਾਹਿਬ ਨੇ ਕੀਤਾ ਹੈ, ਉਹ ਵੀ ਇਕ ਕ੍ਰਿਸ਼ਮਾ ਹੀ ਹੈ। ਭਾਵੇਂ ਨਾਮਦੇਵ, ਕਬੀਰ ਆਦਿ ਨੇ ਵੀ ਐਸੇ ਭਗਤੀ ਗੀਤ ਲਿਖੇ ਹਨ ਜੋ ਫਾਰਸੀ ਸ਼ਬਦਾਵਲੀ ਨਾਲ ਲੈ ਕੇ ਚਲਦੇ ਹਨ ਕਿਉਂਕਿ ਇਹ 'ਤੁਰਕ ਪਠਾਣੀ ਅਮਲ' ਦਾ ਨਤੀਜਾ ਸੀ ਪਰੰਤੂ ਪੰਚਮ ਗੁਰੂ ਦੇ ਜ਼ਮਾਨੇ ਇਸਦਾ ਕਾਇਆ ਕਲਪ ਹੋ ਕੇ ਨਿਰੋਲ ਹਿੰਦੁਸਤਾਨੀ ਸਰੂਪ ਵਜੂਦ ਵਿਚ ਆ ਰਿਹਾ ਸੀ। ਮਿਸਾਲ ਲਈ ਇਕ ਗੀਤ ਧਿਆਨਯੋਗ ਹੈ :-

ਮੀਰਾ ਦਾਨਾ ਦਿਲ ਸੋਚ
ਮੁਹਬਤੇ ਮਨਿ ਤਨਿ ਬਸੈ, ਸਚ ਸ਼ਾਹ ਬੰਦੀ ਮੋਚ।੧ ਰਹਾਉ
ਦੀਦਨੇ ਦੀਦਾਰ ਸਾਹਿਬ, ਕਛੁ ਨਹੀਂ ਇਸਕਾ ਮੋਲ
ਪਾਕ ਪਰਵਦਗਾਰ ਤੂ, ਖੁਦ ਖਸਮ ਵਡਾ ਅਤੋਲ।੧
ਦਸਤਗੀਰੀ ਦੇਹਿ ਦਿਲਾਵਰ, ਤੂਹੀ ਤੂਹੀ ਏਕ
ਕਰਤਾਰ ਕੁਦਰਤਿ ਕਰਣ ਖਾਲਕ, ਨਾਨਕ ਤੇਰੀ ਟੇਕ।੨
(ਤਿਲੰਗ 5

ਜਿਥੋਂ ਤਕ ਇਸ ਪ੍ਰੇਮ-ਭਿੰਨੀ ਬਾਣੀ ਦੇ ਅੰਤਰੀਵ ਗੁਣਾਂ ਦਾ ਸਬੰਧ ਹੈ, ਉਹ ਵੀ ਆਦਰਸ਼ਕ ਤੇ ਮਨਮੋਹਕ ਹੈ। ਸਦਾ

ਚਾਰਕ ਗੁਣਾਂ-ਮਧੁਰਤਾ, ਕੋਮਲਤਾ, ਸ੍ਰੇਸ਼ਟਤਾ ਅਤੇ ਸਰਲਤਾ ਦਾ ਐਸਾ ਸੰਗਮ ਹੋਰ ਥਾਂ ਨਹੀਂ ਮਿਲਦਾ। ਕੋਈ ਸਖਤ ਜਾਂ ਖਰਵਾ ਸ਼ਬਦ ਕਿਤੇ ਨਾਂ ਮਾਤਰ ਵੀ ਸੁਣਾਈ ਨਹੀਂ ਦਿੰਦਾ, ਜੇ ਸਿਖਿਆ ਵੀ ਦਿੱਤੀ ਹੈ ਤਾਂ ਉਥੇ ਇਹੋ ਕਿਹਾ ਹੈ - 'ਕਰਉ ਬੇਨੰਤੀ ਸੁਣਹੁ ਮੇਰੇ ਮੀਤਾ।' ਯਾ ਫਿਰ -

'ਸੁਣਿ ਮੀਤਾ ਨਾਨਕ ਬਿਨਵੰਤਾ।
ਸਾਧ ਜਨਾ ਕੀ ਅਚਰਜ ਕਥਾ।' (ਸੁਖਮਨੀ)

ਸੋ ਇਸ ਕਿਸਮ ਦੀ ਨਿੰਮ੍ਰਤਾ, ਨਿਰਮਾਣਤਾ ਸਿਸ਼ਟਾਚਾਰ, ਇਸ ਬਾਣੀ ਦੇ ਸੁਨਹਿਰੀ ਸਰੂਪ ਨੂੰ ਸੁਗੰਧੀ ਪ੍ਰਦਾਨ ਕਰਦਾ ਅਤੇ ਇਸਦਾ ਗੌਰਵ ਵਧਾਉਂਦਾ ਹੈ। ਉਹ ਆਪਣੇ ਆਦਰਸ਼ਕ ਸੱਜਣ ਮਿਤਰ, ਪ੍ਰਭੂ ਪਿਆਰੇ ਦੀ ਜੇ ਗੱਲ ਕਰਦੇ ਹਨ ਤਾਂ ਵੀ ਇਹੋ ਦਸਦੇ ਹਨ ਕਿ ਉਹ ਬਹੁਤ ਮਿਠ-ਬੋਲੜਾ ਹੈ ਤੇ ਕੌੜਾ ਬੋਲਣਾ ਉਸਨੂੰ ਕਦਾਚਿਤ ਪਰਵਾਣ ਨਹੀਂ, ਇਸ ਕਰਕੇ ਉਸਦੇ ਪ੍ਰੀਤਿਵਾਨਾਂ ਦਾ ਵੀ ਇਹੋ ਕਰਤੱਬ ਬਣਦਾ ਹੈ ਕਿ ਉਹ ਹਰ ਕਿਸੇ ਨੂੰ ਮਧੁਰਤਾ ਤੇ ਸੁਹਿਰਦਤਾ ਨਾਲ ਪੇਸ਼ ਆਉਣ। ਗੁਰੂ ਸਾਹਿਬ ਆਪਣਾ ਜ਼ਾਤੀ ਤਜਰਬਾ ਦਸਦੇ ਕਹਿੰਦੇ ਹਨ ਕਿ ਮੈਂ ਕਦੀ ਉਸਨੂੰ ਉਲ੍ਹਾਮਾ ਦਿੱਤਾ ਹੀ ਨਹੀਂ ਤੇ ਨਾ ਹੀ ਉਸਦੀ ਕਦੀ ਕਿਤੇ ਸ਼ਿਕਾਇਤ ਕੀਤੀ ਹੈ :-

'ਉਲਾਹਨੋ ਮੈਂ ਕਾਹੂੰ ਨ ਦੀਓ। ਮਨ ਮੀਠ ਤੁਹਾਰੋ ਕੀਓ।'

ਸੋ ਪੰਚਮ ਗੁਰੂ ਦੀ ਕਾਵਿ ਸ਼ੈਲੀ, ਪਤਵੰਤੇ ਆਚਾਰ ਦੀ ਅਲਮ-ਬਰਦਾਰ ਹੈ, ਕਿਉਂਕਿ ਉਹ ਖੁਦ ਸਦਾ ਸ਼ਾਂਤ-ਚਿਤ ਰਹਿਕੇ ਸੰਕਟਾਂ ਤੇ ਮੁਸ਼ਕਲਾਂ ਨੂੰ ਸਹਜੇ ਪਾਰ ਕਰਦੇ ਜਾਂਦੇ ਰਹੇ ਸਨ ।



(੪)

## ਕੁਰਬਾਨੀ–ਪੁੰਜ

ਅਪਣੀ ਹਸਤੀ ਦਾ ਸ੍ਵੈਮਾਨ ਤੇ ਆਨ ਸ਼ਾਨ ਦਾ ਅਭਿਮਾਨ ਤਿਆਗਣਾ, ਕੁਰਬਾਨੀ ਮਾਰਗ ਦਾ ਪਹਿਲਾ ਕਦਮ ਹੈ। ਸਾਰੇ ਧਾਰਮਿਕ ਮਹਾਂਪੁਰਸ਼ ਇਹੋ ਦ੍ਰਿੜਾਉਂਦੇ ਆਏ ਹਨ ਕਿ ਪਹਿਲੇ ਹਉਮੈ ਯਾ ਆਪਣੇ ਆਪ ਦਾ ਤਿਆਗ ਕਰੋ ਤਾਂ ਹੀ ਕੰਤ ਦਾ ਮਿਲਾਪ ਸੰਭਵ ਹੈ।

ਹਉਮੈ ਜਾਈ ਤਾਂ ਕੰਤ ਸਮਾਈ
ਤਉ ਕਾਮਣਿ ਪਿਆਰੇ ਨਵ ਨਿਧਿ ਪਾਈ। (ਸੂਹੀ 5
ਹਉ ਹਉ ਕਰਤ ਨਹੀਂ ਸਚੁ ਪਾਈਐ
ਹਉਮੈ ਜਾਇ ਪਰਮਪਦੁ ਪਾਈਐ। (ਗਉੜੀ 5

ਕੲੀ ਥਾਂ ਇਸੇ ਆਪਾ ਤਿਆਗ ਨੂੰ 'ਸੀਸ ਤਲੀ ਤੇ ਧਰਨਾ' ਯਾ 'ਜੀਵਤ ਮਰਨਾ' ਵੀ ਕਿਹਾ ਹੈ। ਗੁਰੂ ਨਾਨਕ ਸਾਹਿਬ ਦਾ ਪ੍ਰਸਿਧ ਬਚਨ ਹੈ :-

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰ ਧਰਿ ਤਲੀ, ਗਲੀ ਮੇਰੀ ਆਉ।
ਇਤੁ ਮਾਰਗਿ ਪੈਰ ਧਰੀਜੈ।
ਸਿਰ ਦੀਜੈ ਕਾਣਿ ਨ ਕੀਜੈ। (ਮ .੧

'ਪਹਿਲਾ ਮਰਣੁ ਕਬੂਲ, ਜੀਵਣ ਕੀ ਛਡਿ ਆਸ

ਹੋਹੁ ਸਭਨ ਕੀ ਰੇਣੁਕਾ, ਤਉ ਆਉ ਹਮਾਰੇ ਪਾਸਿ।

(ਵਾਰ ਮਾਰੂ 5

'ਜੀਵਤ ਮਰਹੁ ਮਰਹੁ ਫੁਨਿ ਜੀਵਹੁ
ਪੁਨਰਪਿ ਜਨਮੁ ਨ ਹੋਈ। (ਮਾਰੂ ਕਬੀਰ

'ਮਰਣੈ ਤੇ ਜਗਤ ਡਰੈ, ਜੀਵਿਆ ਲੋੜੈ ਸਭ ਕੋਇ
ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ
ਨਾਨਕ ਐਸੀ ਮਰਨੀ ਜੋ ਮਰੈ, ਤਾਂ ਸਦ ਜੀਵਣੁ ਹੋਇ।

(ਵਾਰ ਬਿਹਾਗੜਾ 3

'ਆਠ ਪਹਰ ਪ੍ਰਭੁ ਆਪਣਾ ਧਿਆਈਐ,
ਗੁਰ ਪ੍ਰਸਾਦਿ ਭਉ ਤਰੀਐ
ਆਪੁ ਤਿਆਗਿ ਹੋਈਐ ਸਭ ਰੇਣਾ,
ਜੀਵਤਿਆ ਇਉਂ ਮਰੀਐ।' (ਸੂਹੀ 5

ਉਪਰੋਕਤ ਤੁਕਾਂ ਇਸ ਲਈ ਦਿਤੀਆਂ ਗਈਆਂ ਹਨ ਤਾਂਕਿ ਪਾਠਕ ਖੁਦ ਸਮਝ ਲੈਣ ਕਿ ਗੁਰੂ ਸਾਹਿਬ ਦਾ 'ਜੀਵਤ ਮਰਨ' ਤੋਂ ਕੀ ਭਾਵ ਹੈ। ਤਾਤਪ੍ਰਯ ਇਹੋ ਹੈ ਕਿ ਜਗਿਆਸੂ ਆਪਣੀ ਖੁਦੀ ਜਾਂ ਹਉਮੈ ਨੂੰ ਆਪ ਤਿਆਗ ਕੇ ਪੂਰੀ ਨਿੰਮ੍ਰਤਾ ਧਾਰਕੇ ਉਸ ਦੀ ਰਜ਼ਾ ਵਿਚ ਚਲੇ।

ਜਦ ਮਨਸੂਰ ਸੂਲੀ ਚੜ੍ਹ ਰਿਹਾ ਸੀ ਤਾਂ ਕਿਸੇ ਫੱਕਰ ਨੇ ਤਿੰਨ ਸਵਾਲ ਆਣ ਕੀਤੇ - ੧. ਦਾਨ ਦੀ ਹੱਦ ਕਿਥੇ ਹੈ, ੨. ਤਿਆਗ ਦੀ ਹੱਦ ਕਿਥੇ ਹੈ ਤੇ ੩. ਪ੍ਰੇਮ ਦੀ ਹੱਦ ਕਿਥੇ ਹੈ। ਮਨਸੂਰ ਦਾ ਜਵਾਬ ਸੀ ਕਿ ਆਪਣਾ ਅੰਨਪਾਣੀ ਵੀ ਦੂਜਿਆਂ ਨਾਲ ਵੰਡ ਕੇ ਛਕੇ, ਇਹ ਦਾਨ ਦੀ ਹੱਦ ਹੈ। ਕੇ

ਵਲ ਸੰਸਾਰਕ ਪਦਾਰਥ ਦਾ ਹੀ ਤਿਆਗ ਨਹੀਂ ਕਰਨਾ, ਆਪਣੇ ਆਪ ਜਾਂ ਆਪਣੀ ਹਉਂ ਦਾ ਵੀ ਤਿਆਗ ਕਰਨਾ ਹੈ, ਇਹ ਤਿਆਗ ਦੀ ਹੱਦ ਹੈ। ਪ੍ਰੇਮ ਬੇਹੱਦ ਹੈ, ਅਸੀਮ ਹੈ। ਇਹ ਸੂਲੀ ਤੋਂ ਆਰ ਆਰ ਪਾਰ ਵੀ ਆਪਣਾ ਜਲਵਾ ਦਿਖਾਉਂਦਾ ਹੈ।'

ਸੋ 'ਹੋਹੁ ਸਭਨ ਕੀ ਰੇਣੁਕਾ' ਹੀ ਜੀਵਤ ਮਰਨਾ ਹੈ। ਦੂਜੇ ਸ਼ਬਦਾਂ ਵਿਚ 'ਨਿੰਮ੍ਰਤਾ, ਹਲੀਮੀ' ਹੀ ਗੁਣ ਚੰਗਿਆਈਆਂ ਤੱਤੁ' ਹੈ। ਜੋ ਆਪਣੇ ਆਪ ਨੂੰ ਤੁੱਛ ਜਾਂ ਨਿਮਾਣਾ ਸਮਝਦਾ ਹੈ, ਉਸੇ ਨੂੰ ਪਰਮਾਰਥ ਮਾਰਗ ਦੀ ਸੋਝੀ ਪੈਂਦੀ ਹੈ, ਅਧਿਆਤਮਕ ਮਾਰਗ ਵਿਚ ਤਾਂ ਇਸੇ ਗੱਲ ਦੀ ਵਡਿਆਈ ਹੈ ਕਿ ਕੋਈ ਕਿੰਨਾ ਕੁ ਮਾਣ ਤਾਣ ਹੁੰਦਿਆਂ ਨਿਰਮਾਣ ਹੋ ਕੇ ਵਿਚਰ ਸਕਦਾ ਹੈ। ਗੁਰੂ ਨਾਨਕ ਸਾਹਿਬ ਨੇ ਤਾਂ ਆਸਾ ਦੀ ਵਾਰ ਵਿਚ ਇਹੋ ਦੁਹਰਾਇਆ ਹੈ -

'ਜੇ ਲੋੜਹਿ ਚੰਗਾ ਆਪਣਾ
ਕਰਿ ਪੁੰਨਹੁ ਨੀਚੁ ਸਦਾਈਐ।'

ਗੁਰੂ ਅਰਜਨ ਸਾਹਿਬ ਦਾ ਆਚਾਰ ਸ਼ਾਸਤ੍ਰ ਤਾਂ ਇਹ ਕਹਿੰਦਾ ਹੈ ਕਿ ਜੋ ਆਪਣੇ ਆਪ ਨੂੰ ਛੋਟਾ ਜਾਂ ਨੀਵਾਂ ਮੰਨ ਕੇ ਚਲਦਾ ਹੈ, ਦਰਅਸਲ ਉਹੋ ਉਚ ਪਦ ਦੀ ਪ੍ਰਾਪਤੀ ਕਰਦਾ ਹੈ-

'ਆਪਸ ਕਉ ਜਉ ਜਾਣੈ ਨੀਚਾ
ਸੋਊ ਗਨੀਐ ਸਭ ਤੇ ਊਚਾ।' ਜਾਂ
'ਕਰਿ ਕ੍ਰਿਪਾ ਜਾਂਕੇ ਹਿਰਦੈ ਗ੍ਰੀਬੀ ਵਸਾਵੈ
ਨਾਨਕ ਈਹਾਂ ਮੁਕਤੁ, ਆਗੈ ਸੁਖ ਪਾਵੈ।

(ਗਉੜੀ ਸੁਖਮਨੀ 5

ਫਿਰ ਆਦੇਸ਼ ਹੈ :-

'ਰੋਸ ਨ ਕਾਹੂੰ ਸੰਗਿ ਕਰਹੁ, ਆਪਨ ਆਪਿ ਬੀਚਾਰ
ਹੋਇ ਨਿਮਾਣਾ ਜਗਿ ਰਹੁ, ਨਾਨਕ ਨਦਰੀ ਪਾਰਿ।'
(ਗਉੜੀ 5

ਇਸ ਵਿਚਾਰ ਚਰਚਾ ਤੋਂ ਸਪਸ਼ਟ ਹੋਇਆ ਕਿ ਆਪਣੇ ਆਪ ਦਾ ਸਮਰਪਨ ਕਰਕੇ ਜਾਂ ਅਤਿ ਨਿੰਮ੍ਰਤਾ ਧਾਰ ਕੇ ਹੀ ਬਲੀਦਾਨ ਵਲ ਕਦਮ ਉਠਾਇਆ ਜਾ ਸਕਦਾ ਹੈ। ਇਕ ਹੋਰ ਜ਼ਰੂਰੀ ਗੱਲ ਇਹ ਹੈ ਕਿ ਪ੍ਰਭੂ ਪ੍ਰੇਮੀ ਕਦੀ ਕਿਸੇ ਤਰ੍ਹਾਂ ਦੀ ਸ਼ਿਕਾਇਤ ਨਹੀਂ ਕਰਦਾ। ਆਪਣੇ ਮਾਲਕ ਨੂੰ ਉਲਾਂਭੇ ਨਹੀਂ ਦਿੰਦਾ। ਸਗੋਂ ਉਸਦੇ ਭਾਣੇ ਨੂੰ ਮਿਠਾ ਮੰਨਣ ਤੇ ਗੀਤ ਗਾ ਕੇ ਵਾਤਾਵਰਣ ਨੂੰ ਸ਼ਾਂਤ ਕਰਨ ਦਾ ਜਤਨ ਕਰਦਾ ਹੈ।

ਸੂਫੀ ਦਰਵੇਸ਼ ਵੀ ਇਸੇ ਨਿਰਮਾਣਤਾ ਦਾ ਜੀਵਨ ਜੀਉਂਦੇ ਸਨ। ਉਮਰ ਖ਼ਯਾਮ ਦੀ ਰੁਬਾਈ ਹੈ ਕਿ ਤੂੰ ਐਸੇ ਰਾਹ ਉਤੇ ਜਾ, ਜਿਥੇ ਕਿ ਸਲਾਮਾਂ ਕਰਨ ਵਾਲੇ ਨ ਮਿਲ ਪੈਣ, ਆਮ ਲੋਕਾਂ ਨਾਲ ਤੂੰ ਇਉਂ ਪਿਆਰ ਤੇ ਆਜਜ਼ੀ ਨਾਲ ਵਰਤ ਕਿ ਕੋਈ ਕਲੇਸ਼ ਨ ਹੋਵੇ। ਜੇ ਤੂੰ ਮਸੀਤ ਵਿਚ ਵੀ ਚਲਿਆ ਜਾਵੇ ਤਾਂ ਤੂੰ ਮੂਹਰੇ ਹੋ ਕੇ ਨ ਬੈਠੀਂ, ਕਿਉਂ ਉਹ ਕਿਤੇ ਤੈਨੂੰ ਇਮਾਮ (ਮੋਹਰੀ ਪਰੋਹਤ) ਹੀ ਨ ਬਣਾ ਦੇਣ।

'ਅਜ਼ ਰਾਹ ਚੁਨਾਂ ਰੌ ਕਿ ਸਲਾਮਤੁ ਨ ਕੁਨੰਦ।
ਬਾ ਖ਼ਲਕ ਚੁਨਾਂ ਜ਼ੀ ਕਿ ਕਿਆਮਤੁ ਨ ਕੁਨੰਦ।
ਦਰ ਮਸਜਿਦ ਗਰ ਰਵੀ ਚੁਨਾਂ ਰੌ ਕਿ ਤੁਰਾ,
ਦਰਪੇਸ਼ ਨ ਖ਼੍ਵਾਨਦ, ਇਮਾਮਤੁ ਨ ਕੁਨੰਦ।'

ਇਤਿਹਾਸ ਤੇ ਬਾਣੀ ਤੋਂ ਪਰਗਟ ਹੈ, ਆਪ ਦੀ ਸ਼ਖਸੀਅਤ ਵਿਚ ਆਜਜ਼ੀ ਤੇ ਨਿੰਮ੍ਰਤਾ ਭਰਪੂਰ ਮਾਤਰਾ ਵਿਚ ਸੀ, ਉਹ ਹਰ ਥਾਂ ਕਹਿੰਦੇ ਹਨ :-

'ਛਛਾ ਛੋਹਰੇ ਦਾਸ ਤੁਮਾਰੇ
ਦਾਸ ਦਾਸਨ ਕੇ ਪਾਨੀਹਾਰੇ।
ਛਛਾ ਛਾਰ ਹੋਤ ਤੇਰੇ ਸੰਤਾ
ਅਪਨੀ ਕ੍ਰਿਪਾ ਕਰਹੁ ਭਗਵੰਤਾ।

(ਗਉੜੀ ਬਾਵਨ ਅਖਰੀ 5

'ਕਹੁ ਨਾਨਕ ਪ੍ਰਭੁ ਲੋਚਾ ਪੂਰ
ਸੰਤ ਜਨਾ ਕੀ ਬਾਂਛਉ ਧੂਰਿ।' ਯਾ
'ਨਾਨਕ ਦਾਸ ਇਹੈ ਸੁਖ ਮਾਂਗਹਿ,
ਮੋਕਉ ਕਰਿ ਸੰਤਨ ਕੀ ਧੂਰੇ।'

ਨਿੰਮ੍ਰਤਾ ਵਰਗੇ ਸ੍ਰੇਸ਼ਟ ਗੁਣ ਤੋਂ ਬਾਦ ਬਲੀਦਾਨ ਦੀ ਦਿਸ਼ਾ ਵਲ ਵਧਣ ਵਾਲੇ ਲਈ ਜਰੂਰੀ ਹੈ ਕਿ ਉਹ 'ਭਾਣੇ' ਦਾ ਸ਼ਾਕਰ ਹੋਵੇ, ਜੋ ਮਾਲਕ ਕਰਦਾ ਹੈ, ਉਸਨੂੰ ਖੁਸ਼ੀ ਖੁਸ਼ੀ ਪਰਵਾਣ ਕਰਦਾ ਜਾਵੇ।

'ਜੋ ਤੁਧ ਭਾਵੈ ਸਾਈ ਭਲੀ ਕਾਰ।' (ਜਪੁ
'ਜੋ ਤਿਸ ਭਾਵਹਿ ਨਾਨਕਾ ਸਾਈ ਗਲ ਚੰਗੀ।' (ਤਿਲੰਗ

ਹੈ ਤਾਂ ਇਹ ਬਿਖਮ ਮਾਰਗ, ਅਸੀਂ ਸੰਸਾਰੀ ਲੋਕ ਹਰ ਥਾਂ ਆਪਣਾ ਲਾਭ ਯਾ ਸੁਖ ਲੱਭਦੇ ਹਾਂ ਪਰ ਭਾਣੇ ਦਾ ਪਾਂਧੀ ਇਓਂ ਵੀ ਕਹਿੰਦਾ ਹੈ :-

'ਜੇ ਸੁਖ ਦੇਇ ਤ ਤੁਝਹਿ ਅਰਾਧੀ,

ਦੁਖ ਭੀ ਤੁਝਹਿ ਧਿਆਈਂ। (ਮ. ੪

ਇਜੇਹਾ ਹਰ ਕੋਈ ਨਹੀਂ ਕਰ ਸਕਦਾ। ਸੋ ਭਾਣਾ ਮੰਨਣਾ ਵੀ ਮਨੁੱਖ ਦੇ ਵਸ ਦੀ ਗੱਲ ਨਹੀਂ, ਇਸੇ ਕਰਕੇ ਇਹ ਵੀ ਕਹਿ ਦਿਤਾ ਗਿਆ ਹੈ :-

ਤੇਰਾ ਭਾਣਾ ਤੂਹੈ ਮਨਾਇਹਿ ਜਿਸਨੋ ਹੋਇ ਦਇਆਲਾ
ਸਾਈ ਭਗਤਿ ਜੋ ਤੁਧ ਭਾਵੈ, ਤੂ ਸਰਬ ਜੀਆ ਪ੍ਰਤਿਪਾਲਾ।
(ਸੂਹੀ 5

ਇਸ ਤਰ੍ਹਾਂ ਭਾਣੇ ਦਾ ਸੇਵਕ, ਕੁਰਬਾਨੀ ਲਈ ਸਦਾ ਤਿਆਰ-ਬਰਤਿਆਰ ਰਹਿ ਕੇ 'ਨਾਨਕ ਦਾਸ ਸਦਾ ਕੁਰਬਾਨੀਂ' ਦਾ ਗੀਤ ਗਾਉਣ ਵਾਲਾ ਗੁਰੂ, ਆਪ ਹੀ ਆਪਣੇ ਮਿਸ਼ਨ ਦਾ ਮੁਕੰਮਲ ਖ਼ਾਕਾ ਉਲੀਕਦਾ ਇਉਂ ਵਰਣਨ ਕਰਦਾ ਹੈ :-

ਮਾਨ ਮੋਹੁ ਅਰੁ ਲੋਭ ਵਿਕਾਰਾ, ਬੀਉ ਚੀਤਿ ਨ ਘਾਲਿਓ
ਨਾਮ ਰਤਨੁ ਗੁਣਾ ਹਰਿ ਵਣਜੇ, ਲਾਦਿ ਵਖਰੁ ਲੈ ਚਾਲਿਓ।
ਸੇਵਕ ਕੀ ਓੜਕ ਨਿਬਹੀ ਪ੍ਰੀਤਿ
ਜੀਵਤ ਸਾਹਿਬ ਸੇਵਿਓ ਆਪਣਾ,
ਚਲਤੇ ਰਾਖਿਓ ਚੀਤਿ।੧। ਰਹਾਉ।
ਜੈਸੀ ਆਗਿਆ ਕੀਨੀ ਠਾਕੁਰ,
ਤਿਸ ਤੇ ਮੁਖ ਨਹੀਂ ਮੋਰਿਓ
ਸਹਿਜੁ ਅਨੰਦੁ ਰਖਿਓ ਗ੍ਰਿਹ ਭੀਤਰਿ,
ਉਠਿ ਉਆਹੂੰ ਕਉ ਦਉਰਿਓ।੨।
ਆਗਿਆ ਮਹਿ ਭੂਖ ਸੋਈ ਕਰਿ ਸੂਖਾ,

ਸੋਗ ਹਰਖ ਨਹੀਂ ਜਾਨਿਓ
ਜੋ ਜੋ ਹੁਕਮ ਭਇਓ ਠਾਕੁਰ ਕਾ,
ਸੋ ਮਾਥੈ ਲੈ ਮਾਨਿਓ।੩।
ਭਇਓ ਕ੍ਰਿਪਾਲੁ ਠਾਕੁਰ ਸੇਵਕ ਕਉ,
ਸਵਰੇ ਹਲਤ ਪਲਾਤਾ।
ਧੰਨੁ ਸੇਵਕੁ ਸਫਲ ਉਹ ਆਇਆ,
ਜਿਨਿ ਨਾਨਕ ਖਸਮੁ ਪਛਾਤਾ।੪।

(ਮਾਰੂ 5

ਸਪਸ਼ਟ ਹੈ ਕਿ ਸ਼ਹੀਦ ਹੋਣ ਖਾਤਰ, ਭਾਣਾ ਮੰਨ ਕੇ ਹਰ ਮੁਸੀਬਤ ਸਹਾਰਨ ਲਈ ਅਜੇਹੀ ਦ੍ਰਿੜ੍ਹਤਾ ਦੀ ਹੀ ਲੋੜ ਹੈ, ਇਹ ਸਤਿਗੁਰਾਂ ਆਪਣੇ ਬਲੀਦਾਨ ਰਾਹੀਂ ਖੋਲ੍ਹ ਕੇ ਦੱਸ ਦਿਤਾ ਕਿ ਕਿਵੇਂ ਜਬਰ ਜ਼ੁਲਮ ਦੇ ਅਤਿਆਚਾਰ ਵਿਰੁਧ ਸਬਰ ਸਿਦਕ ਦੀ ਤਲਵਾਰ ਨਾਲ ਜੂਝਕੇ ਵਿਜਯ ਪਾਈ ਜਾ ਸਕਦੀ ਹੈ।

ਆਮ ਤੌਰ ਤੇ ਨੇਕ ਸੰਤ ਸਾਧੂ ਮਹਾਤਮਾ, ਕੋਮਲ ਚਿਤ ਹੁੰਦੇ ਹਨ ਤੇ ਇਸੇ ਤਰ੍ਹਾਂ ਸਾਹਿਤਕਾਰ, ਸੰਗੀਤਕਾਰ, ਚਿਤ੍ਰਕਾਰ ਤੇ ਹੋਰ ਕਲਾਕਾਰ ਵੀ ਨਰਮ ਸੁਭਾ ਹੋਣ ਕਰਕੇ ਮਰਨ ਮਾਰਨ ਵਾਲੀ ਕਾਰ ਤੋਂ ਦੂਰ ਹੀ ਰਹਿੰਦੇ ਹਨ।

### ਕਲਾਕਾਰ ਤੇ ਬਲੀਦਾਨ

ਕਲਾਕਾਰ ਸੰਬੰਧੀ ਜਿੱਥੇ ਇਹ ਮੰਨਿਆ ਜਾਂਦਾ ਹੈ ਕਿ ਉਹ ਸੂਖਮ, ਅਤੀ ਸੂਖਮ ਸ਼ੈਆਂ ਨੂੰ ਰੂਪਮਾਨ ਕਰ ਕੇ ਸਾਡੇ ਸਾਹਮਣੇ ਲਿਆਉਂਦਾ ਹੈ, ਉਥੇ ਉਸ ਬਾਰੇ ਇਹ ਪ੍ਰਚਲਤ

ਖਿਆਲ ਵੀ ਦਰੁਸਤ ਹੀ ਕਿਹਾ ਜਾਣਾ ਚਾਹੀਦਾ ਹੈ ਕਿ ਇੰਨੇ ਸੂਖਮ ਤੇ ਨਾਜ਼ਕ ਕੰਮ ਕਰਨ ਵਾਲਾ ਕਲਾਕਾਰ ਆਪ ਵੀ ਅਤੀ ਸੂਖਮ ਤੇ ਨਾਜ਼ਕ ਜਿਹਾ ਹੁੰਦਾ ਹੈ। ਉਹ ਮੁਸ਼ਕਲਾਂ ਬਰਦਾਸ਼ਤ ਨਹੀਂ ਕਰ ਸਕਦਾ, ਸੰਕਟ ਉਸ ਲਈ ਅਤੀ ਭਿਆਨਕ ਜਾਪਦੇ ਹਨ। ਤਕਲੀਫ ਨਾਂ ਦੀ ਚੀਜ਼ ਉਸ ਦੇ ਨਾ-ਮੁਆਫਕ ਹੈ, ਮਾਮੂਲੀ ਦੁੱਖ ਉਸ ਨੂੰ ਬਹੁਤ ਡਰਾਉਣੇ ਜਾਪਦੇ ਹਨ, ਕਿਸੇ ਦਾ ਦਿਲ ਦੁਖਾਉਣਾ ਜਾਂ ਕਿਸੇ ਨਾਲ ਲੜਨਾ ਝਗੜਨਾ ਉਸ ਦੀ ਤਬੀਅਤ ਦੇ ਖਿਲਾਫ ਹੈ। ਸੂਖਮ ਕਲਾ ਦਾ ਕਰਤਾ ਇਨ੍ਹਾਂ ਅੱਥਰੀਆਂ ਤੇ ਬੇਥਵੀਆਂ ਚੀਜ਼ਾਂ ਨੂੰ ਕਿਵੇਂ ਪਸੰਦ ਕਰ ਸਕਦਾ ਹੈ। ਉਹ ਰਾਜਨੀਤਕ ਉਪੱਦਰਵ ਤੋਲਣ ਵਾਲਿਆਂ ਵਾਂਗ ਮੰਦਾ ਸ਼ਬਦ ਆਪਣੇ ਵਾਕਾਂ ਵਿਚ ਸ਼ਾਮਲ ਨਹੀਂ ਕਰਦਾ ਸਗੋਂ ਅਜੇਹਾ ਕਰਨਾ ਵੱਡਾ ਪਾਪ ਜਾਂ ਗੁਨਾਹ ਸਮਝਦਾ ਹੈ।

ਉਹ ਤੇ ਕਾਲੀ ਸਿਆਹੀ ਵਿਚੋਂ ਵੀ ਦੁਨੀਆਂ ਨੂੰ ਦੁੱਧ-ਚਿੱਟਾ ਨੂਰਾਨੀ ਪ੍ਰਕਾਸ਼ ਦਿੰਦਾ ਹੈ। ਉਸ ਦਾ ਬੁਰਸ਼ ਸੂਰਜ, ਚੰਦ ਤੇ ਸਿਤਾਰਿਆਂ ਨੂੰ ਅਸਮਾਨੋਂ ਧਰਤੀ ਤੇ ਲਿਆ ਖੜਾਂਦਾ ਹੈ। ਪੱਥਰ ਜੇਹੀਆਂ ਸਖਤ ਚੀਜ਼ਾਂ ਵਿਚੋਂ ਕੋਮਲਤਾ ਦੇ ਭਾਵ ਮੂਰਤੀਮਾਨ ਕਰ ਦੇਣੇ ਉਸੇ ਦੇ ਹਿੱਸੇ ਆਇਆ ਹੈ। ਮਹਾਤਮਾ ਬੁਧ ਅਤੀ ਕੋਮਲ ਦੇਵਤਾ ਰੂਪ ਸਨ ਪਰੰਤੂ ਉਨ੍ਹਾਂ ਦੀ ਕੋਮਲਤਾ ਨੂੰ ਪੱਥਰਾਂ ਵਿਚ ਵੀ ਦਰਸਾ ਦੇਣਾ ਕਲਾਕਾਰ ਦੀ ਕਰਾਮਾਤ ਸੀ। ਗੱਲ ਕੀ, ਕਲਾਕਾਰ ਕੋਮਲਤਾ ਦਾ ਪੁੰਜ ਹੈ, ਕੋਮਲ ਵਾਯੂ-ਮੰਡਲ ਤੋਂ ਸਿਵਾ ਉਸ ਨੂੰ ਹੋਰ ਕੁਝ ਭਾਉਂਦਾ

ਨਹੀਂ। ਇਸੇ ਕੋਮਲਤਾ ਨੂੰ ਸਾਰੇ ਜਗਤ ਵਿਚ ਪਸਾਰਨ ਲਈ ਉਹ ਆਪਣੀ ਕਲਾ-ਕਿਰਤ ਕਰਦਾ ਰਹਿੰਦਾ ਹੈ। ਕੋਮਲਤਾ ਉਸ ਦਾ ਸਾਧਨ ਹੈ, ਕੋਮਲਤਾ ਉਸ ਦਾ ਮਨੋਰਥ ਹੈ। ਫਿਰ ਅਜਿਹਾ ਕਲਾਕਾਰ ਅਸੁਰੀ ਗੁਣਾਂ ਨਾਲ ਆਪਣੀ ਸਾਂਝ ਕਿਵੇਂ ਪਾ ਸਕਦਾ ਹੈ ? ਹਰਗਿਜ਼ ਨਹੀਂ। ਕਿਸੇ ਨੂੰ ਮੰਦਾ ਆਖਣਾ ਉਸ ਨੂੰ ਆਪ ਮੰਦਾ ਲਗਦਾ ਹੈ, ਉਹ ਇਸ ਰਾਹ ਕਦੀ ਕਦਮ ਰਖਦਾ ਨਹੀਂ ਸਗੋਂ ਦੂਜਿਆਂ ਨੂੰ ਵੀ ਇਉਂ ਆਖਦਾ ਹੈ :-

'ਹਿਕ ਫਿਕਾ ਨਾ ਗਾਲਾਇ
ਸਭਨਾ ਮੈਂ ਸਚਾ ਧਣੀ।' (ਬਾਬਾ ਫਰੀਦ)
'ਪਰ ਕਾ ਬੁਰਾ ਨਾ ਰਾਖਹੁ ਚੀਤ
ਤੁਮ ਕਉ ਦੁਖ ਨਹੀਂ ਭਾਈ ਮੀਤ।'
'ਮਨ ਆਪਨੇ ਤੇ ਬੁਰਾ ਮਿਟਾਨਾ
ਪੇਖੈ ਸਗਲ ਸ੍ਰਿਸਟਿ ਸਾਜਨਾ।' (ਸੁਖਮਨੀ 5)

ਕਲਾਕਾਰ ਵਿਚ ਅਭਿਮਾਨ ਨਹੀਂ ਹੁੰਦਾ। ਜਿਥੇ ਪਾਲਿਟਿਕਸ ਦੇ ਸ਼ੌਕੀਨ ਆਪਣੇ ਆਪ ਨੂੰ ਸਰਬ ਗੁਣ-ਸਪੰਨ ਦੱਸ ਕੇ ਅਮੀਰਾਂ ਤੋਂ ਪੈਸੇ ਤੇ ਗਰੀਬਾਂ ਤੋਂ ਵੋਟ ਲੈਂਦੇ ਹਨ, ਉਥੇ ਕਲਾਕਾਰ ਆਪਣੇ ਆਪ ਨੂੰ ਛੋਟਾ ਆਖ ਕੇ ਵੱਡਾ ਹੋਣ ਦਾ ਸੰਦੇਸ਼ਾ ਦਿੰਦਾ ਹੈ।

ਗੁਰੂ ਅਰਜਨ ਸਾਹਿਬ ਮਹਾਨ ਕਲਾਕਾਰ ਸਨ, ਕੋਮਲ ਕਵੀ ਤੇ ਮਧੁਰ ਗਵੱਈਏ। ਉਨ੍ਹਾਂ ਜਿਥੇ ਹਜ਼ਾਰਾਂ ਦੀ ਤਾਦਾਦ ਵਿਚ ਆਪ ਰੂਹਾਨੀ ਗੀਤ ਲਿਖੇ, ਉਥੇ ਹਿੰਦੁਸਤਾਨ ਭਰ ਦੇ ਸੰਤ-ਸਾਹਿਤ ਨੂੰ ਸੰਚਿਤ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੈਸੀ

ਮਹਾਨ ਰਚਨਾ ਰਚੀ। ਉਸ ਕਲਾਕਾਰ ਦਾ ਇਹ ਉਪਕਾਰ ਅਜੇ ਤਕ ਹਿੰਦੁਸਤਾਨੀ ਨਜ਼ਰਾਂ ਸਾਹਮਣੇ ਪੂਰੀ ਤਰ੍ਹਾਂ ਨਹੀਂ ਆਇਆ। ਹਿੰਦੁਸਤਾਨ ਦੇ ਕਲਾ-ਪਾਰਖੂਆਂ ਨੂੰ ਜਾਣਨਾ ਚਾਹੀਦਾ ਹੈ ਕਿ ਉਸ ਮਹਾਨ ਕਲਾਕਾਰ ਦੀ ਇਹ ਕਿਤਨੀ ਵੱਡੀ ਮਹਾਨ ਕਿਰਤ ਹੈ ਤੇ ਇਸ ਵਿਚ ਸਾਡੀ ਜ਼ਿੰਦਗੀ ਦੀਆਂ ਅੱਜ ਦੀਆਂ ਸਮੱਸਿਆਵਾਂ ਦੇ ਕਿਤਨੇ ਸੁੰਦਰ ਸਾਰਥਿਕ ਹੱਲ ਮੌਜੂਦ ਹਨ।

ਸੁੰਦਰ ਵਿਸ਼ਾਲ ਤਾਲ ਦੇ ਦਰਮਿਆਨ ਹਰਿਮੰਦਰ ਦੀ ਕਲਪਨਾ ਵੀ ਇਸੇ ਕਲਾਕਾਰ ਦਾ ਕ੍ਰਿਸ਼ਮਾ ਸੀ, ਜਿਥੇ ਇਹ ਰੂਹਾਨੀ ਸੰਗੀਤ ਸਦਾ ਗੂੰਜਦਾ ਰਹਿਣਾ ਸੀ, ਫਿਰ ਇਸ ਨੂੰ ਜਿਵੇਂ ਹੋਰ ਮਨੋਹਰ ਤੇ ਆਕਰਸ਼ਕ ਬਣਾਇਆ ਗਿਆ, ਉਹ ਅਦੁਤੀ ਕ੍ਰਿਸ਼ਮਾ ਸੀ।

ਗੁਰੂ ਅਰਜਨ ਦੇਵ ਗਵਈਏ ਕਵੀ ਸਨ, ਸਰੰਦਾ ਉਨ੍ਹਾਂ ਦਾ ਮਨ-ਪਸੰਦ ਸਾਜ਼ ਸੀ। ਉਨ੍ਹਾਂ ਨੂੰ ਵੀ ਲੋਕ ਕੋਮਲ ਕਲਾਕਾਰ ਹੋਣ ਦੇ ਨਾਤੇ ਸੂਖਮ ਤੇ ਨਾਜ਼ਕ ਜਿਹਾ ਹੀ ਖਿਆਲ ਕਰਦੇ ਸਨ, ਪਰ ਇਸ ਅਨੋਖੇ ਕਲਾਕਾਰ ਨੇ ਆਖਿਆ, "ਕਸ਼ਟਾਂ, ਸੰਕਟਾਂ, ਤਕਲੀਫਾਂ, ਦੁੱਖਾਂ ਜੈਸੀਆਂ ਬਿਖੜੀਆਂ ਤੇ ਅੱਥਰੀਆਂ ਚੀਜ਼ਾਂ ਵਿਚ ਵੀ ਕੋਮਲਤਾ ਨੂੰ ਕਾਇਮ ਰਖਣਾ ਚੰਗੇ ਕਲਾਕਾਰ ਦੀ ਨਿਸ਼ਾਨੀ ਹੈ। ਖੁਸ਼ੀ ਵਿਚ ਖੁਸ਼ੀ ਹਰ ਕੋਈ ਮਾਣ ਸਕਦਾ ਹੈ ਪਰ ਸੱਚਾ ਕਲਾਕਾਰ ਉਹ ਹੈ ਜੋ ਗ਼ਮੀ ਦੇ ਪਹਾੜ ਢਹਿਣ ਤੇ ਵੀ ਖੁਸ਼ੀ ਹੀ ਮਾਣੇ।"

'ਜੇ ਭੁਖ ਦੇਹਿ ਤ ਇਤ ਹੀ ਰਾਜਾ,
ਦੁਖ ਵਿਚ ਸੂਖ ਮਨਾਈ।'

ਕੁਦਰਤ ਕਲਾਕਾਰ ਦੀ ਇਸ ਅਨੋਖੀ ਵਿਆਖਿਆ

ਅਤੇ ਪ੍ਰਤਿਗਿਆ ਉਤੇ ਹੱਸੀ, ਉਸ ਕਿਹਾ, 'ਕਲਾਕਾਰ ਗਵਈਏ ਬੇਚਾਰੇ ਨਾਜ਼ਕ ਜਹੇ ਤੇ ਸੂਖਮ ਸਰੀਰ ਹੁੰਦੇ ਹਨ ਉਹ ਦੁੱਖ ਵਿਚ ਸੁਖ ਕਿਵੇਂ ਮਨਾ ਸਕਦੇ ਹਨ ? ਦੁਨੀਆਂ ਇਸ ਗੱਲ ਤੋਂ ਜਾਣੂ ਨਹੀਂ।' ਕਲਾਕਾਰ ਨੇ ਇਸ ਦੀ ਸਪਸ਼ਟਤਾ ਲਈ ਸਮੂਹ ਕਸ਼ਟਾਂ ਨੂੰ ਬੁਲਾਵਾ ਦਿੱਤਾ, ਸੰਸਾਰ ਨੇ ਵੇਖਿਆ :-

'ਸੇਜ ਵਿਛਾਈ ਕੰਤ ਕੂ, ਕੀਆ ਹਭਿ ਸੀਗਾਰੁ,
ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਿਰਾ ਹਾਰ।'

- ਆਖਣ ਵਾਲਾ, ਇਤਨੀਆਂ ਨਾਜ਼ਕ-ਖਿਆਲੀਆਂ ਬਿਆਨ ਕਰਨ ਵਾਲਾ ਕਲਾਕਾਰ ਤੱਤੀ ਰੇਤ ਵੀ ਸੀਸ ਤੇ ਸਹਿ ਸਕਦਾ ਹੈ। ਗਰਮ ਰੁਤ ਦੀ ਕਹਰੀ ਲੂਅ ਦੇ ਬਾਵਜੂਦ ਸਰੰਦੇ ਨਾਲ ਵਜਦ ਦੇ ਗੀਤ ਗਾਉਣ ਵਾਲਾ ਗਵਈਆ, ਸੜਦੇ ਬਲਦੇ ਰੇਤ ਥਲ ਵਿਚ ਬੈਠ ਆਪਣਾ ਨਗ਼ਮਾ ਨਹੀਂ ਭੁਲਦਾ। ਉਹ ਆਪਣੀ ਤਾਨ ਛੇੜਦਾ ਚਲਿਆ ਜਾ ਰਿਹਾ ਹੈ। ਮੀਆਂ ਮੀਰ ਜੈਸੇ ਸਰੋਤੇ, ਕਲਾਕਾਰ ਦੀ ਇਹ ਧੁਨੀ ਸੁਣ ਕੇ ਤ੍ਰਭਕ ਉਠੇ। ਲੋਕਾਂ ਚੰਗੀ ਤਰ੍ਹਾਂ ਜਾਣ ਲਿਆ, ਇਤਿਹਾਸ ਨੇ ਨਵੀਆਂ ਸਤਰਾਂ ਲਿਖੀਆਂ। 'ਕਲਾਕਾਰ ਇਸ ਮਾਮਲੇ ਵਿਚ ਨਾਜ਼ਕ ਨਹੀਂ ਉਹ ਅਬਿਨਾਸੀ ਅਮਰ ਕਲਾ ਲਈ ਆਪਣਾ ਬਲੀਦਾਨ ਵੀ ਦੇ ਸਕਦਾ ਹੈ।' ਕੋਮਲ-ਆਤਮਾ ਦੀ ਅਤੀ ਕਰੜੀ ਬਿਖਮ ਕਾਰ।

ਕਾਰਣ ਇਹ ਕਿ ਉਸਦੀ ਕੋਮਲਤਾ ਤੇ ਸਾਊਪੁਣੇ ਸਾਹਮਣੇ ਇਹ ਕੁਝ ਵੀ ਕਰੂਰ ਨਹੀਂ, ਉਹ ਗੁਣਗੁਣਾਉਂਦਾ ਹੈ-

ਜੋ ਤੁਧੁ ਭਾਵੈ ਸੋ ਪਰਵਾਣੁ। ਤੇਰੇ ਭਾਣੇ ਨੋ ਕੁਰਬਾਣੁ।
ਨਾਨਕ ਗਰੀਬੁ ਬੰਦਾ ਜਨੁ ਤੇਰਾ। ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ।



( ੫ )

# ਮਿਹਰਬਾਨੀ–ਪੁੰਜ

---

ਜ਼ਿੰਦਗੀ ਦੀ ਕਹਾਣੀ ਬਚਿਤ੍ਰ ਭਾਂਤ ਦੀ ਹੈ, ਕੋਈ ਵੀ ਪ੍ਰਾਣੀ ਆਪਣੇ ਆਪ ਪੂਰਨਤਾ ਨਹੀਂ ਪਾ ਸਕਦਾ, ਇਸ ਲਈ ਮਾਲਕ ਦੀ ਮਿਹਰਬਾਨੀ ਦੀ ਮੋਹਰ ਅਤਿਅੰਤ ਲਾਜ਼ਮੀ ਹੈ। ਗੁਰੂ ਦਾ ਵਿਅਕਤਿਤਵ ਮੇਹਰਾਂ ਦਾ ਮੀਂਹ ਬਰਸਾਉਣ ਵਾਲਾ ਮੇਘਲਾ ਹੈ, ਜੋ ਗੁਰਪ੍ਰਸਾਦਿ ਸਦਕੇ ਇਧਰ ਉਧਰ ਸਾਰੇ ਖੇਤਾਂ ਨੂੰ ਹਰੇ ਭਰੇ ਕਰਦਾ ਹੈ। ਉਹ ਦਇਆ ਦਾ ਦਰਿਆ, ਜਿਧਰ ਵੀ ਵਗਦਾ, ਉਧਰ ਭਾਗ ਲਗਦਾ ਜਾਂਦਾ ਹੈ। ਗੁਰੂ ਰਾਮਦਾਸ ਜੀ ਦਾ ਬਚਨ ਅਨੁਭਵ ਤੇ ਆਧਾਰਿਤ ਹੈ :-

ਸਤਿਗੁਰ ਦਾਤਾ ਦਇਆਲ ਹੈ,
ਜਿਸਨੋ ਦਇਆ ਸਦਾ ਹੋਇ
ਸਤਿਗੁਰ ਅੰਦਰਹੁ ਨਿਰਵੈਰ ਹੈ,
ਸਭ ਦੇਖੈ ਬ੍ਰਹਮੁ ਇਕੁ ਸੋਇ।
ਸਤਿਗੁਰ ਸਭਨਾਂ ਦਾ ਭਲਾ ਮਨਾਇਦਾ,
ਤਿਸਦਾ ਬੁਰਾ ਕਿਉਂ ਹੋਇ।
ਸਤਿਗੁਰ ਨੋ ਜੇਹਾ ਕੋ ਇਛਦਾ,
ਤੇਹਾ ਫਲੁ ਪਾਏ ਕੋਇ। (ਵਾਰ ਗਉੜੀ

ਸਿੱਖ ਗੁਰੂਆਂ ਦੀ ਰਤਨਮਾਲਾ ਨੇ ਜ਼ਿੰਦਗੀ ਨੂੰ ਹਰ

ਪਾਸਿਓਂ ਸ਼ਿੰਗਾਰਿਆ ਸਵਾਰਿਆ ਤੇ ਅੱਗੇ ਵਧਣ ਲਈ ਉਭਾਰਿਆ ਤੇ ਲਲਕਾਰਿਆ। ਸਾਡੇ ਧਾਰਮਿਕ ਤੇ ਸਮਾਜਕ ਖੇਤਰ ਵਿਚ ਭਰਮਾਂ ਵਹਿਮਾਂ ਤੇ ਫੋਕੇ ਕਰਮਕਾਂਡਾਂ ਦਾ ਕੂੜਾ ਕਰਕਟ ਇਤਨਾ ਫੈਲਿਆ ਹੋਇਆ ਸੀ ਕਿ ਸੱਚੇ ਧਰਮ ਦੀ ਪਛਾਣ ਕਰਨਾ ਔਖਾ ਸੀ। ਕਲਪਿਤ ਦੇਵੀ ਦੇਵਤਿਆਂ, ਅਵਤਾਰਾਂ, ਪੱਥਰ-ਮੂਰਤੀਆਂ ਦੀ ਅੰਨ੍ਹੇ ਵਾਹ ਪੂਜਾ, ਯੱਗ ਹੋਮ, ਸੂਤਕ ਪਾਤਕ, ਊਚਨੀਚ, ਜਾਤਪਾਤ, ਸ਼ਗਨ ਅਪਸ਼ਗਨ, ਤੀਰਥ ਬ੍ਰਤ, ਮੰਤ੍ਰ ਜੰਤ੍ਰ ਤੰਤ੍ਰ ਤੇ ਹੋਰ ਕੂੜ ਕਪਟ ਦੇ ਭੇਖ ਦਿਖਾਵੇ ਇਤਨੇ ਭਾਰੂ ਸਨ ਕਿ ਜਨਸਾਧਾਰਣ ਦੀ ਮਤਿ ਮਾਰੀ ਹੋਈ ਸੀ। ਮਹਾਂਪੁਰਸ਼ਾਂ ਪਹਿਲੇ ਇਹ ਕੂੜਾ ਹੂੰਝਿਆ, ਦਿਲ ਦਿਮਾਗ ਨੂੰ ਲਗੇ ਜਾਲਿਆਂ ਨੂੰ ਪੂੰਝਿਆ ਤੇ ਫਿਰ ਹੌਲੀ ਹੌਲੀ ਬਾਣੀ ਦੁਆਰਾ ਸੱਚੇ ਪਰਮਾਰਥ ਤੇ ਸ੍ਰੇਸ਼ਟ ਗੁਣਾਂ ਦੀ ਸੋਝੀ ਕਰਾਕੇ ਸਿਮਰਨ, ਸੇਵਾ ਦਾ ਸੁੰਦਰ ਸੁਚੱਜਾ ਪੰਥ ਚਲਾਇਆ, ਜੋ ਘਰਬਾਰ ਵਿਚ ਰਹਿਕੇ ਤੇ ਕਿਰਤ ਕਰਕੇ ਪਰੋਪਕਾਰ ਰਾਹੀਂ ਆਪਣੀ ਤੇ ਆਪਣੇ ਸਮਾਜ ਦੀ ਬਿਹਤਰੀ ਲਈ ਲੋੜੀਂਦਾ ਹਿਸਾ ਪਾਵੇ। ਬਾਬਾ ਨਾਨਕ ਨੇ ਮੁੱਢ ਵਿਚ ਹੀ ਨਾਮ ਜਪਣ ਨਾਲ ਕਿਰਤ ਕਰਕੇ ਵੰਡ ਛਕਣ ਦੀ ਸ਼ਰਤ ਪੱਕੇ ਤੌਰ ਤੇ ਲਾ ਦਿਤੀ ਸੀ ਤੇ ਇਸ ਇਕੋ ਸਿਧਾਂਤ ਨੇ ਜੀਵਨ ਦਾ ਕਾਇਆ ਕਲਪ ਕਰ ਦਿਤਾ। ਗੁਰੂ ਅਰਜਨ ਸਾਹਿਬ ਦਾ ਅਸਥਾਨ ਗੁਰਿਆਈ ਲੜੀ ਵਿਚ ਵਿਚਕਾਰ ਪੈਂਦਾ ਸੀ, ਇਸ ਕਰਕੇ ਉਨ੍ਹਾਂ ਭੂਤ ਅਤੇ ਭਵਿਸ਼ਤ ਦੀਆਂ ਸੰਭਾਵਨਾਵਾਂ ਨੂੰ ਸਨਮੁਖ ਰੱਖਕੇ ਇਸ ਲਹਿਰ ਨੂੰ ਵਿਉਂਤ-

ਬਧ ਕਰਨ ਲਈ ਕਈ ਉਚੇਚੇ ਉਪਰਾਲੇ ਕੀਤੇ। ਹੁਣ ਇਕ ਸਦੀ ਦੀ ਘਾਲ ਬਾਦ ਨਵੇਂ ਜਾਗ੍ਰਤ ਧਰਮੀ, ਪੁਰਾਣੇ ਵੇਦ ਕਿਤੇਬਾਂ ਨੂੰ ਪਰਵਾਣ ਕਰਨੋਂ ਨਾਬਰ ਹੋ ਰਹੇ ਸਨ ਅਤੇ ਸ਼ਰਧਾ ਪੂਜਾ ਵਜੋਂ ਗੰਗਾ, ਬਨਾਰਸ, ਜਗਨਨਾਥ ਜਾਂ ਫਿਰ ਮੱਕੇ ਮਦੀਨੇ ਜਾਣ ਲਈ ਤਿਆਰ ਨਹੀਂ ਸਨ। ਸੋ ਉਨ੍ਹਾਂ ਦੀ ਪਹਿਲੀ ਜ਼ਰੂਰਤ ਆਪਣਾ ਧਰਮਅਸਥਾਨ ਤੇ ਧਰਮ-ਗ੍ਰੰਥ ਸੀ। ਕਿਉਂਕਿ ਸੰਸਕ੍ਰਿਤ, ਅਰਬੀ ਪੜ੍ਹਨਾ ਹਰੇਕ ਦਾ ਕੰਮ ਨਹੀਂ ਸੀ, ਜਨਸਾਧਾਰਣ ਆਪਣੇ ਗਿਆਨ ਦੀ ਪਿਆਸ ਕਿਥੋਂ ਬੁਝਾਉਂਦੇ ਤੇ ਨਾਲੇ ਨਵੇਂ ਵਿਗਿਆਨਕ ਜਾਂ ਤਰਕ ਦੇ ਯੁਗ ਵਿਚ ਪੁਰਾਣੀਆਂ ਮੰਨਤਾਵਾਂ ਉਤੇ ਕੌਣ ਵਿਸ਼ਵਾਸ ਟਿਕਾਉਂਦਾ। ਅਜੇਹੀ ਦਸ਼ਾ ਵਿਚ ਦੋਹਾਂ ਵਸਤਾਂ ਦੀ ਤਿਆਰੀ ਬਹੁਤ ਜਰੂਰੀ ਸੀ, ਪਹਿਲੇ ਗੁਰੂਆਂ ਵਲੋਂ ਬਹੁਤ ਸਾਰਾ ਕੰਮ ਹੋ ਚੁਕਾ ਸੀ ਤੇ ਗੁਰੂ ਅਰਜਨ ਸਾਹਿਬ ਦਾ ਇਹ ਸੁਭਾਗ ਸੀ ਕਿ ਉਹ ਦੋਹਾਂ ਨੂੰ ਅੰਤਮ ਛੋਹਾਂ ਦੇ ਕੇ ਛੇਤੀ ਸੰਪੂਰਣ ਕਰਨ ਅਤੇ ਨਵੇਂ ਧਰਮ ਦੀਆਂ ਲੋੜਾਂ ਅਨੁਸਾਰ ਯੋਗਦਾਨ ਪਾਉਣ।

*(੧) ਧਰਮ ਗ੍ਰੰਥ* - ਭਾਵੇਂ ਪ੍ਰਿਥਮ ਗੁਰੂ ਬਾਬਾ ਨਾਨਕ ਵਲੋਂ ਹੀ ਬਾਣੀ-ਸੰਗ੍ਰਹਿ ਦੀ ਮੁਹਿੰਮ ਸ਼ੁਰੂ ਕਰ ਦਿਤੀ ਗਈ ਸੀ ਜਿਸ ਵਿਚ ਉਨ੍ਹਾਂ ਹਿੰਦ ਭਰ ਦੇ ਪ੍ਰਸਿੱਧ ਸੰਤਾਂ ਭਗਤਾਂ ਤੇ ਫਕੀਰਾਂ ਦਰਵੇਸ਼ਾਂ ਦੇ ਸੈਂਕੜੇ ਬਚਨ ਇਕੱਤਰ ਕੀਤੇ। ਗੁਰੂ ਅੰਗਦ ਸਾਹਿਬ ਨੇ ਇਨ੍ਹਾਂ ਪੋਥੀਆਂ ਦੇ ਉਤਾਰੇ ਕਰਾਏ ਤੇ ਗੁਰੂ ਅਮਰਦਾਸ ਜੀ ਨੇ ਆਪਣੇ ਬੱਚਿਆਂ ਤੋਂ ਬਾਣੀ ਲਿਖਣ ਲਿਖਾਉਣ ਦੀ ਸੇਵਾ ਕਰਾਈ। ਇਹ ਸਭੇ ਸੈਂਚੀਆਂ ਗੁਰਗੱਦੀ

ਦੇ ਨਾਲ ਨਾਲ ਅੱਗੇ ਪਹੁੰਚਦੀਆਂ ਗਈਆਂ। ਗੁਰੂ ਅਰਜਨ ਸਾਹਿਬ ਨੇ ਆਪਣੀ ਦੇਖ ਰੇਖ ਹੇਠ ਭਾਈ ਗੁਰਦਾਸ ਜੀ ਤੋਂ ਇਸਦਾ ਸੰਪਾਦਨ ਕਰਾਇਆ ਤੇ ਇਹ ਕੰਮ ਸਦੀ ਦੇ ਅਰੰਭ ਵਿਚ 1601 ਈ. ਵਿਚ ਸੰਪੂਰਨ ਹੋ ਗਿਆ। ਅਕਬਰ ਬਾਦਸ਼ਾਹ ਨੇ 24 ਨਵੰਬਰ 1598 ਈ. ਨੂੰ ਕਰਤਾਪੁਰ ਵਿਚ ਇਸ ਮਹਾਨ ਗ੍ਰੰਥ ਦੇ ਦਰਸ਼ਨ ਕਰਕੇ ੮੯੬੪ ਘੁਮਾਂ ਜ਼ਿਮੀਨ ਭੇਟ ਚੜ੍ਹਾਈ। ਇਹ ਕੰਮ ਕੇਵਲ ਰਚਨਾ-ਸੰਗ੍ਰਹਿ ਕਰਨ ਮਾਤ੍ਰ ਦਾ ਨਹੀਂ ਸੀ, ਇਹ ਤਾਂ 'ਪੋਥੀ ਪਰਮੇਸਰ ਕਾ ਥਾਨੁ' ਦਾ ਰੁਤਬਾ ਰੱਖਣ ਵਾਲਾ 'ਮਹਾਨ ਗੁਰੂ' ਸਰੂਪ ਸੀ, ਜਿਸਦੇ ਚਾਨਣ ਨਾਲ ਸਾਰੇ ਜਗਤ ਵਿਚ ਚਾਨਣ ਹੋਣਾ ਸੀ। ਸਤਿਗੁਰਾਂ ਆਪ ਵੀ ਅੰਤ ਵਿਚ ਲਿਖ ਦਿਤਾ ਕਿ ਇਹ ਵਸਤੂ ਅਣਡਿਠ ਕੀਤੀ ਜਾਣ ਵਾਲੀ ਨਹੀਂ, ਇਹ ਤਾਂ ਸਾਰੇ ਸੰਸਾਰ ਨੂੰ ਆਪਣੇ ਰੂਹਾਨੀ ਪ੍ਰਕਾਸ਼ ਨਾਲ ਜਗਮਗ ਜਗਮਗ ਕਰੇਗੀ।

ਇਹ ਵਸਤੁ ਤਜੀ ਨਹਿ ਜਾਈ
ਨਿਤ ਨਿਤ ਰਖਿ ਉਰ ਧਾਰੋ।
ਤਮ ਸੰਸਾਰ ਚਰਨ ਲਗਿ ਤਰੀਐ,
ਸਭ ਨਾਨਕ ਬ੍ਰਹਮ ਪਸਾਰੋ।

*(੨) ਧਰਮ-ਅਸਥਾਨ* - ਦੇਸ਼ ਵਿਚ ਅਨੇਕਾਂ ਧਰਮਸਥਾਨ ਸਨ ਜਿਨ੍ਹਾਂ ਵਿਚ ਮੰਦਰ, ਠਾਕੁਰ ਦੁਆਰੇ, ਮਠ, ਮਸੀਤਾਂ ਤੇ ਮਕਬਰੇ ਥਾਂ ਥਾਂ ਸਨ ਲੇਕਿਨ ਇਹ ਸਾਰੇ ਪ੍ਰਾਣੀ ਮਾਤਰ ਲਈ ਖੁਲ੍ਹੇ ਨਹੀਂ ਸਨ, ਜਾਤਪਾਤ ਤੇ ਮਜ਼ਬ ਦੇ ਭਿੰਨ ਭੇਦ ਕਾਰਣ ਸਭ ਦ੍ਵੈਸ਼ ਦਾ ਸ਼ਿਕਾਰ ਸਨ ਤੇ ਭਰਮ ਕਰਮ ਦੇ ਗੜ੍ਹ। ਗੁਰੂਆਂ

ਥਾਂ ਥਾਂ ਧਰਮਸ਼ਾਲਾਵਾਂ ਸਥਾਪਤ ਕੀਤੀਆਂ ਤਾਂ ਕਿ ਨਵੇਂ ਜਗਿਆਸੂ ਇਕੱਤਰ ਹੋ ਕੇ ਕਥਾ ਕੀਰਤਨ ਸ਼ਰਵਣ ਕਰਨ, ਬਿਸਰਾਮ ਪਾਉਣ ਤੇ ਲੋੜ ਅਨੁਸਾਰ ਅੰਨ ਪਾਣੀ ਦੀ ਦਾਤ ਵੀ ਹਾਸਲ ਕਰਨ।

ਸੋ ਇਹ ਬਹੁ-ਮੰਤਵੀ ਅਸਥਾਨ, ਸਮਾਜ ਦੇ ਹਰ ਪ੍ਰਕਾਰ ਦੇ ਸੁਖ ਅਨੰਦ ਲਈ ਸਹਾਇਕ ਹੋਣ ਵਾਲੇ ਸਨ। ਗੁਰੂ ਅਰਜਨ ਐਲਾਨ ਕਰਦੇ ਸਨ -

ਮੈਂ ਬਧੀ ਸਚੁ ਧਰਮਸਾਲ ਹੈ।

ਗੁਰ ਸਿਖਾਂ ਲਹਦਾ ਭਾਲ ਕੈ। (ਸਿਰੀ 5

ਅਖੀਰ ਕੇਂਦਰੀ, ਵੱਡੇ ਧਰਮ ਸਥਾਨ ਦੀ ਲੋੜ ਮਹਿਸੂਸ ਹੋਈ ਤਾਂ ਪਿਤਾ ਗੁਰੂ ਰਾਮਦਾਸ ਜੀ ਨੇ 'ਗੁਰੂ ਕੇ ਚੱਕ' ਵਿਚ ਅਨੇਕਾਂ ਸਰੋਵਰ ਸਿਰਜ ਕੇ ਫਿਰ ਇਸ ਮਹਾਨ ਅਸਥਾਨ ਦੀ ਉਸਾਰੀ ਤਾਲ ਦੇ ਵਿਚਕਾਰ ਅਰੰਭ ਕਰਾਈ ਜਿਸਨੂੰ ਗੁਰੂ ਅਰਜਨ ਸਾਹਿਬ ਨੇ ਸੰਪੂਰਨ ਕੀਤਾ।

'ਹਰਿਮੰਦਰ ਹਰਿ ਜੀਉ ਸਾਜਿਆ,

ਸੰਤ ਭਗਤ ਗੁਣ ਗਾਵਹਿ ਰਾਮ।'

ਆਮ ਮੰਦਰਾਂ ਵਿਚ ਵੱਖੋ ਵੱਖ ਕਲਪਿਤ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਸਥਾਪਨ ਕੀਤੀਆਂ ਜਾਂਦੀਆਂ ਸਨ ਪਰੰਤੂ ਪੰਚਮ ਪਾਤਸ਼ਾਹ ਨੇ ਕਿਸੇ ਮੂਰਤੀ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਿਰਾਜਮਾਨ ਕਰਕੇ ਸਦਾ ਸਦਾ ਲਈ 'ਗੁਰੂ' ਥਾਪ ਦਿਤਾ। ਇਸਦਾ ਸਪਸ਼ਟ ਭਾਵ ਇਹ ਸੀ ਕਿ ਕਿਸੇ ਬੁਤ ਜਾਂ ਵਿਅਕਤੀ ਦੀ ਥਾਂ ਗੁਰਬਾਣੀ ਦੇ ਆਦੇਸ਼ਾਂ ਅਨੁਸਾਰ ਹੀ

ਸਿਖ ਸੰਗਤ ਨੇ ਜੀਵਨ ਮਾਰਗ ਅਪਣਾਉਣਾ ਹੈ। ਸੋ ਇਹ ਧਰਮ-ਮੰਦਰ (ਹਰਿਮੰਦਰ) ਹੋਰਾਂ ਸਾਰੇ ਮੰਦਰਾਂ ਨਾਲੋਂ ਬਿਲਕੁਲ ਵਿਲੱਖਣ ਹੈਸੀਅਤ ਦਾ ਮਾਲਕ ਬਣ ਗਿਆ।

*(੩) ਧਰਮਾਰਥ ਗੋਲਕ* - ਹਰ ਸਮਾਜ ਤੇ ਹਰ ਮਤ ਨੂੰ ਆਪਣੇ ਮਿਸ਼ਨ ਦੇ ਪ੍ਰਚਾਰ ਪ੍ਰਸਾਰ ਲਈ ਧਨ ਪਦਾਰਥ ਦੀ ਵੀ ਲੋੜ ਪੈਂਦੀ ਹੈ। ਪਹਿਲੇ ਗੁਰੂ ਸਾਹਿਬਾਨ ਵੇਲੇ ਕਾਰ ਭੇਟ ਦੀ ਰੀਤਿ ਸੀ ਤੇ ਮੋਹਰੀ ਸਿਖ ਥਾਂ ਥਾਂ ਤੋਂ ਧਨ ਇਕੱਤਰ ਕਰਕੇ ਦਿਵਾਲੀ, ਵਿਸਾਖੀ ਨੂੰ ਗੁਰੂ ਦਰਬਾਰ ਵਿਚ ਪਹੁੰਚਾ ਦਿੰਦੇ ਸਨ। ਉਸ ਸਮੇਂ ਸ਼ਾਯਦ ਕੋਈ.ਸੀਮਾ ਨਿਸਚਤ ਨਹੀਂ ਸੀ ਤੇ ਨਾਲੇ ਗੁਰੂ ਘਰ ਦੀ ਮਰਯਾਦਾ, ਮੰਗ ਕੇ ਲੈਣ ਦੀ ਮਨਾਹੀ ਕਰਦੀ ਸੀ। ਇਸ ਕਰਕੇ ਪੰਚਮ ਗੁਰੂ ਜੀ ਨੇ ਦਸਵੰਧ ਦੀ ਵਿਉਂਤ ਚਲਾਈ, ਮੁਸਲਮਾਨਾਂ ਵਿਚ ਚਾਲੀਵਾਂ ਹਿੱਸਾ ਦੇਣ ਦਾ ਰਿਵਾਜ ਸੀ। ਲੇਕਿਨ ਗੁਰੂ ਸਾਹਿਬ ਨੇ ਦਸਵਾਂ ਹਿੱਸਾ ਦੇਣਾ ਜ਼ਰੂਰੀ ਕਰਾਰ ਦਿਤਾ ਤੇ ਬਾਣੀ ਵਿਚ ਵੀ ਇਉਂ ਲਿਖ ਦਿੱਤਾ :-

ਦਸ ਵਸਤੂ ਲੇ ਪਾਛੈ ਪਾਵੈ
ਏਕ ਵਸਤੁ ਕਾਰਣ ਬਿਖੋਟਿ ਗਵਾਵੈ।
ਏਕ ਭੀ ਨ ਦੇਇ ਦਸ ਭੀ ਹਿਰਿ ਲੇਇ
ਤਉ ਮੂੜਾ ਕਹੁ ਕਾਹਿ ਕਰੇਹਿ। (ਗਉੜੀ ਸੁਖਮਨੀ 5

ਇਸ ਸਮੇਂ ਸਿਖਾਂ ਵਿਚ ਕਾਬਲ ਕੰਧਾਰ ਤੇ ਢਾਕੇ ਬੰਗਾਲ ਤਕ ਵਪਾਰ ਦਾ ਸਿਲਸਿਲਾ ਚਲਾਇਆ ਗਿਆ ਸੀ ਜਿਸ ਕਰਕੇ ਇਹ ਵਪਾਰੀ ਜਮਾਤ ਤੇ ਦੂਜੇ ਕਿਰਤੀ ਕਿਸਾਨ

ਕਮਾਈ ਦਾ ਦਸਵੰਧ ਦੇਣ ਵਿਚ ਖੁਸ਼ੀ ਤੇ ਫ਼ਖ਼ਰ ਮਹਿਸੂਸ ਕਰਦੇ ਸਨ। ਇਉਂ ਇਹ ਸਾਂਝਾ ਕੌਮੀ ਫੰਡ, ਵਿਕਾਸ-ਕਾਰਜਾਂ ਲਈ ਸਦਾ ਸਹਾਇਕ ਸਿਧ ਹੁੰਦਾ ਗਿਆ।

*(੪) ਧਾਰਮਿਕ ਰਹੁ ਰੀਤਿ* - (ੳ) ਗੁਰੂ ਕੇ ਸਿਖ ਕੀਰਤਨ ਕਰਦੇ ਤੇ ਬਾਣੀ ਪੜ੍ਹਕੇ ਆਪਣੇ ਧਰਮ ਦਾ ਪਾਲਣ ਕਰਦੇ ਸਨ। ਪਹਿਲੇ ਪਹਿਲ ਸਵੇਰ ਸ਼ਾਮ ਜਪੁ ਦਾ ਪਾਠ ਤੇ ਸੋਦਰ, ਆਰਤੀ ਦਾ ਗਾਇਨ ਮੁਕਰਰ ਸੀ। ਪੰਚਮ ਗੁਰੂ ਜੀ ਨੇ ਸੋਦਰ ਨਾਲ ਹੋਰ ੪ ਸ਼ਬਦ ਜੋੜ ਕੇ ਸ਼ਾਮ ਦੀ ਬਾਣੀ 'ਰਹਿਰਾਸ' ਰਾਇਜ ਕੀਤੀ ਤੇ ਸੌਣ ਵੇਲੇ ਪੰਜ ਸ਼ਬਦ ਜੋੜ ਕੇ 'ਸੋਹਲਾ' ਪੜ੍ਹਨ ਦਾ ਰਿਵਾਜ ਪਾਇਆ। ਇਸ ਤਰ੍ਹਾਂ ਰੋਜ਼ਾਨਾ ਨਿਤਨੇਮ ਦੀ ਬਾਣੀ ਦਾ ਬੰਧਾਨ ਕਰਕੇ ਇਸਨੂੰ ਆਦਿ ਗੁਰੂ ਗ੍ਰੰਥ ਦੇ ਮੁੱਢ ਵਿਚ ਹੀ ਦਰਜ ਕਰ ਦਿਤਾ। ਮੁਸਲਮਾਨਾਂ ਵਿਚ ਪੰਜ ਵੇਲੇ ਪੰਜ ਨਿਮਾਜ਼ਾਂ ਪੜ੍ਹਨ ਦੀ ਹਦਾਇਤ ਸੀ ਤੇ ਹਿੰਦੂ ਸਵੇਰ ਸ਼ਾਮ ਭਜਨ ਜਾਂ ਕੋਈ ਮੰਤ੍ਰ ਪੜ੍ਹ ਕੇ ਧਾਰਮਿਕ ਕਰਤੱਬ ਨਿਭਾਉਂਦੇ ਦੇਖੀਦੇ ਸਨ ਪਰ ਇਹ ਸਭ ਕੁਝ ਅਰਬੀ ਜਾਂ ਸੰਸਕ੍ਰਿਤ ਵਿਚ ਹੋਣ ਕਰਕੇ ਸਾਰਥਿਕ ਨਹੀਂ ਸੀ ਹੁੰਦਾ ਪਰੰਤੂ ਗੁਰੂ ਬਾਣੀ ਦੀ ਭਾਸ਼ਾ ਸਮਝੀ ਜਾ ਸਕਣ ਵਾਲੀ ਹੋਣ ਕਰਕੇ ਵਧੇਰੇ ਲਾਹੇਵੰਦ ਸਿੱਧ ਹੋਈ ਤੇ ਹੋ ਰਹੀ ਹੈ।

(ਅ) ਨਿਤ ਨੇਮ ਤੋਂ ਬਿਨਾਂ ਪ੍ਰਭਾਤ ਸਮੇਂ ਰੋਜ਼ਾਨਾ ਆਸਾ ਦੀ ਵਾਰ ਦੇ ਗਾਉਣ ਦਾ ਵਿਧਾਨ ਕੀਤਾ ਗਿਆ। ਵਾਰ ਦੀਆਂ ੨੪ ਪਉੜੀਆਂ ਹਨ ਪਰ ਪ੍ਰਬੀਨ ਗੁਰੂ ਨੇ ਨਾਲ ਜੋ ਥਾਂ ਥਾਂ ਸਲੋਕ ਜੋੜੇ ਹਨ, ਉਹ ਕਰਮਕਾਂਡੀ ਮੰਨਤਾਵਾਂ ਤੇ ਹੋਰ ਭਰਮਾਂ

ਵਹਿਮਾਂ ਦੇ ਪੜਛੇ ਲਾਹੁਣ ਵਾਲੇ ਹਨ ਤਾਂ ਕਿ ਸਿਖ ਮੁੜ ਇਨ੍ਹਾਂ ਦੇ ਜਾਲ ਵਿਚ ਨ ਫਸਣ।

(ਞ) ਬਾਣੀ ਵਿਚ ਪਰਮੇਸਰ ਦੀ ਹਸਤੀ ਦੇ ਬੋਧਕ ਅਨੇਕਾਂ ਨਾਮ ਆਏ ਹਨ ਪਰ ਜਥੇਬੰਦ ਧਰਮ ਲਈ ਇਕ ਨਾਮ ਨਿਸਚਤ ਕਰਨਾ ਜ਼ਰੂਰੀ ਹੋ ਗਿਆ। ਇਸ ਕਰਕੇ ਗੁਰੂ ਅਰਜਨ ਸਾਹਿਬ ਨੇ 'ਵਾਹਿਗੁਰੂ' ਨਾਮ ਨੂੰ ਗੁਰਮੰਤ੍ਰ ਅਤੇ '੧ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਨੂੰ ਮੂਲ ਮੰਤ੍ਰ ਦਾ ਦਰਜਾ ਦੇ ਕੇ ਪ੍ਰਚਾਰਿਆ। ਇਹ ਮੂਲਮੰਤ੍ਰ, ਗੁਰਮੰਤ੍ਰ ਦੀ ਹੀ ਵਿਆਖਿਆ ਸੀ ਤਾਂ ਕਿ ਜਗਿਆਸੂ ਕਿਸੇ ਹੋਰ ਕਲਪਿਤ ਇਸ਼ਟ ਦੇ ਚੱਕ੍ਰ ਵਿਚ ਨ ਆਵੇ।

(ਸ) ਪਾਠ ਜਾਂ ਕੀਰਤਨ ਦੇ ਭੋਗ ਸਮੇਂ ਛੇ ਪਉੜੀਆਂ ਵਾਲੇ ਅਨੰਦ ਪੜ੍ਹਨ ਦੀ ਰੀਤਿ ਪਾਈ ਗਈ ਤਾਂ ਕਿ ਸਿਖ ਦੀ ਸੁਖ ਦੁਖ ਸਮੇਂ ਸਮ-ਅਵਸਥਾ ਰਹੇ ਤੇ ਇਸਦੇ ਗਾਇਨ ਪੜ੍ਹਨ ਤੇ ਸਮਾਂ ਵੀ ਬਹੁਤਾ ਨ ਲਗੇ।' ਇਹ ਵੀ ਸਿਖ ਸਮਾਜ ਲਈ ਵਰਦਾਨ ਸੀ ਜੋ ਹਰ ਸਿੱਖ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਰੱਖਣ ਵਿਚ ਸਹਾਈ ਹੋਇਆ।

*(੫) ਧਰਮ-ਯੁੱਧ* - ਗੁਰਬਾਣੀ ਵਿਚ ਥਾਂ ਥਾਂ ਸੂਰਮਗਤੀ ਜਾਂ ਬੀਰਤਾ ਦੀ ਪ੍ਰਸ਼ੰਸਾ ਹੈ, ਭਾਵੇਂ ਉਸਦਾ ਸਰੂਪ ਅਧਿਆਤਮਕ ਜਾਂ ਅੰਤਰੀਵ ਹੀ ਹੈ ਪਰ ਗੁਰੂ ਸਾਹਿਬਾਨ ਇਸ ਗੱਲ ਲਈ ਸਾਵਧਾਨ ਸਨ ਕਿ ਇਹ ਟਾਕਰਾ ਕੇਵਲ ਅੰਦਰੂਨੀ ਹੀ ਨਹੀਂ ਰਹਿੰਦਾ, ਕਦੀ ਬਹਿਰੂਨੀ ਵੀ ਹੋ ਹੀ ਜਾਂਦਾ ਹੈ। ਸੂਰਮੇ ਦੀ

ਤਾਰੀਫ ਇਹ ਕੀਤੀ ਹੈ :-

'ਜਾਂਕਉ ਹਰਿ ਰੰਗ ਲਾਗਉ ਇਸ ਜੁਗ ਮਹਿ
ਸੋ ਕਹੀਅਤ ਹੈ ਸੂਰਾ।' (ਧਨਾਸਰੀ 5

'ਜਿਨ ਮਿਲਿ ਮਾਰੇ ਪੰਚ ਸੂਰਬੀਰ, ਐਸੋ ਕਉਨ ਬਲੀ ਰੇ।
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ,
ਸੋ ਪੂਰਾ ਇਹ ਕਲੀ ਰੇ। (ਆਸਾ 5

ਇਸਦੇ ਨਾਲ ਹੀ ਦੈਵੀ ਗੁਣਾਂ ਦੇ ਸ਼ਸਤ੍ਰਾਂ ਦਾ ਵੀ ਉਲੇਖ ਹੈ :-

'ਗਰੀਬੀ ਗਦਾ ਹਮਾਰੀ। ਖੰਨਾ ਸਗਲਿ ਰੇਣੁ ਛਾਰੀ
ਤਿਸ ਆਗੈ ਕੋ ਨ ਟਿਕੈ ਵਿਕਾਰੀ। (ਸੋਰਠਿ 5

ਪੰਚਮ ਗੁਰੂ ਆਪਣੀ ਸੰਗ੍ਰਾਮੀਆ ਵਿਜਯ ਦਾ ਚਰਚਾ ਵੀ ਕਰਦੇ ਹਨ :-

'ਹਉਂ ਗੋਸਾਂਈਂ ਦਾ ਪਹਿਲਵਾਨੜਾ।
ਮੈਂ ਗੁਰ ਮਿਲਿ ਉਚ ਦੁਮਾਲੜਾ।
ਸਭ ਹੋਈ ਛਿੰਝ ਇਕਠੀਆ,
ਦਯਿ ਬੈਠਾ ਵੇਖਹਿ ਆਪ ਜੀਉ।
ਵਾਤ ਵਜਨਿ ਟੰਮਕ ਭੇਰੀਆ।
ਮੱਲ ਲੱਥੇ ਲੈਂਦੇ ਫੇਰੀਆ,
ਨਿਹਤੇ ਪੰਜ ਜੁਆਨ ਮੈਂ,
ਗੁਰਿ ਥਾਪੀ ਦਿਤੀ ਕੰਡ ਜੀਉ। (ਸਿਰੀ 5

ਪਰ ਜਦ ਹਾਲਾਤ ਬਦਲਦੇ ਗਏ ਤੇ ਮੁਗ਼ਲ ਸਰਕਾਰ

ਦਾ ਵਤੀਰਾ ਕਠੋਰ ਤੇ ਕਰੂਰ ਹੁੰਦਾ ਗਿਆ ਤਾਂ ਸਤਿਗੁਰਾਂ ਆਪਣੇ ਸਪੁੱਤਰ ਹਰਿਗੋਬਿੰਦ ਨੂੰ ਘੋੜ-ਸਵਾਰੀ, ਨੇਜ਼ਾਬਾਜ਼ੀ ਤੇ ਤਲਵਾਰ ਦੇ ਦਾਉ ਪੇਚ ਸਿਖਣ ਲਾਇਆ। ਫਿਰ ਜਦ ਲਾਹੌਰ ਤੋਂ ਗ੍ਰਿਫਤਾਰੀ ਦਾ ਫੁਰਮਾਨ ਆਇਆ ਤਾਂ ਸਤਿਗੁਰੂ ਪੂਰੀ ਤਰ੍ਹਾਂ ਚੇਤੰਨ ਸਨ ਤੇ ਉਨ੍ਹਾਂ ਸਾਹਿਬਜ਼ਾਦੇ ਨੂੰ ਦੋ ਤੇਗਾਂ ਪਹਿਨਾਕੇ ਗੱਦੀ ਉਤੇ ਬਿਠਾਉਣ ਦਾ ਆਦੇਸ਼ ਦਿਤਾ। ਸਾਡਾ ਇਤਿਹਾਸ ਇਸ ਬਾਰੇ ਬਹੁਤਾ ਸਪਸ਼ਟ ਨਹੀਂ। ਲਿਖਿਆ ਹੈ ਕਿ ਬਾਬੇ ਬੁੱਢੇ ਨੇ ਤੇਗ ਖੱਬੇ ਪਾਸੇ ਪਹਿਨਾ ਦਿਤੀ। ਜਦ ਇਤਰਾਜ਼ ਹੋਇਆ ਤਾਂ ਦੂਜੀ ਪਾਸੇ ਪਾ ਦਿਤੀ। ਐਸਾ ਨਹੀਂ ਹੋਇਆ। ਬਾਬਾ, ਦਾਨਾ ਬੀਨਾ ਪੁਰਸ਼ ਸੀ, ਉਸਨੂੰ ਸਾਰਾ ਪਤਾ ਸੀ ਤੇ ਨਾਲੇ ਦੋਵੇਂ ਤੇਗਾਂ ਹੀ ਪਹਿਨਾਉਣੀਆਂ ਸਨ। ਏਸ਼ਿਆਈ ਸਭਿਅਤਾ ਵਿਚ ਦੋ ਤੇਗਾਂ ਪਹਿਨਣ ਦਾ ਆਮ ਰਿਵਾਜ ਸੀ। 'ਤੋਜ਼ਕਿ ਬਾਬਰੀ' ਵਿਚ ਲਿਖਿਆ ਹੈ ਕਿ ਜਦ ਹਾਰਿਆ-ਹੁਟਿਆ ਤੇ ਲੱਜਾ ਦਾ ਮਾਰਿਆ ਦੌਲਤ ਖਾਂ ਲੋਧੀ ਬਾਬਰ ਦੇ ਪੇਸ਼ ਹੋਇਆ ਤਾਂ ਅਮੀਰਾਂ ਵਜ਼ੀਰਾਂ ਨੇ ਆਖਿਆ, 'ਹੁਕਮ ਹੋਵੇ ਤਾਂ ਇਸਦੀਆਂ ਦੋਵੇਂ ਤੇਗਾਂ ਲਾਹ ਦੇਈਏ ?' ਬਾਬਰ ਨੇ ਜਵਾਬ ਦਿੱਤਾ, ਐਸਾ ਨਹੀਂ ਕਰਨਾ। ਮੇਰੇ ਪਾਸ ਅੰਦਰ ਆਉਣ ਦਿਓ।' ਚੁਨਾਂਚਿ ਬਾਬਰ ਨੇ ਪਹਿਲਾਂ ਤਾਂ ਉਸਨੂੰ ਖੂਬ ਝਾੜ ਪਾਈ ਤੇ ਫਿਰ ਆਪਣੇ ਸਾਮ੍ਹਣੇ ਉਸਦੀਆਂ ਦੋਵੇਂ ਤੇਗਾਂ ਗਲੋਂ ਲੁਹਾ ਦਿਤੀਆਂ। ਜ਼ਾਹਰ ਹੈ ਕਿ ਰਾਜਸੀ ਠਾਠ ਵਾਲੇ ਜੋਧੇ ਲੋਕ, ਦੋ ਤੇਗਾਂ ਪਹਿਨਦੇ ਸਨ ਪਰ ਗੁਰੂ ਘਰ ਨੇ ਵਿਲੱਖਣ ਰਾਹ ਇਹ ਅਪਣਾਇਆ ਕਿ ਧਾਰਮਿਕ ਪਾਸੇ

ਦੇ ਮਹਾਂਪੁਰਸ਼ਾਂ ਨੂੰ ਵੀ ਦੋ ਹੀ ਤੇਗਾਂ ਪਾਉਣ ਦਾ ਹੁਕਮ ਸੁਣਾਇਆ ਤੇ ਇਸ ਤਰ੍ਹਾਂ ਮੀਰੀ ਪੀਰੀ ਦਾ ਸੰਗਮ ਰਚਾਇਆ।

ਇਸ ਚਰਚਾ ਤੋਂ ਅਸੀਂ ਇਸ ਸਿਟੇ ਉਤੇ ਪੁਜਦੇ ਹਾਂ ਕਿ ਪੰਚਮ ਗੁਰੂ ਨੇ ਬਦਲੇ ਹਾਲਾਤ ਅਨੁਸਾਰ ਸਿਖਾਂ ਨੂੰ ਸੰਗ੍ਰਾਮੀਏ ਬਣਾਕੇ ਧਰਮ ਯੁੱਧ ਵਾਲੇ ਪਾਸੇ ਲਾਇਆ। ਇਹ ਕੋਈ ਅਨੋਖੀ ਗੱਲ ਨਹੀਂ ਸੀ, ਇਹ ਤਾਂ ਅੰਤਰੀਵ ਯੁੱਧ ਦਾ ਹੀ ਇਕ ਤਰ੍ਹਾਂ ਸਥੂਲ ਰੂਪ ਸੀ। ਲੋਕ ਭਲਾਈ ਲਈ ਥਾਂ ਥਾਂ ਮੁਫਤ ਲੰਗਰ, ਪਾਣੀ ਦੇ ਤਾਲ, ਸਰੋਵਰ, ਖੂਹ, ਬਾਉਲੀਆਂ ਤੇ ਛੇਹਰਟੇ, ਡਿਬਿਢੇ ਸਭ ਪਰੋਪਕਾਰੀ ਮਿਸ਼ਨ ਦੀਆਂ ਨਿਸ਼ਾਨੀਆਂ ਸਨ।

ਸੋ ਗੁਰੂ ਅਰਜਨ ਸਾਹਿਬ ਦੀਆਂ ਅਜੇਹੀਆਂ ਅਨੇਕਾਂ ਮਿਹਰਬਾਨੀਆਂ ਸਨ ਜਿਨ੍ਹਾਂ ਸਿਖ ਲਹਿਰ ਨੂੰ ਮਰਦਾਨਾਵਾਰ ਅੱਗੇ ਵਧਣ ਲਈ ਪੂਰੀ ਤਰ੍ਹਾਂ ਤਿਆਰ ਬਰਤਿਆਰ ਕੀਤਾ। ਇਹ ਵੀ ਮੇਹਰ ਦਾ ਕਾਰਨਾਮਾ ਸੀ :-

'ਜਾਂਕਉ ਮਿਹਰ ਮਿਹਰ ਮਿਹਰਵਾਨਾ।
ਸੋਈ ਮਰਦ ਮਰਦ ਮਰਦਾਨਾ।' (ਮਾਰੂ 5



---

* ਗੁਰੂ ਘਰ ਦੇ ਦੋਖੀ ਮਾਰੇ ਗਏ। ਜਦ ਖਸ਼ਟਮ ਗੁਰੂ 1677 ਵਿਚ ਲਾਹੌਰ ਆਏ ਤਾਂ ਦੁਸ਼ਟ ਚੰਦੂ ਨੂੰ ਭੜਭੂੰਜੇ ਹੱਥੋਂ ਮਰਵਾਇਆ। ਫਰੀਦ ਖਾਂ ਬੁਖਾਰੀ (ਮੁਰਤਜ਼ਾ ਖਾਂ) ਫੌਜੀ ਜਰਨੈਲ ਸੀ, ਇਸਨੂੰ ਭਾਈ ਮਨੀ ਸਿੰਘ ਦੇ ਬਾਬੇ ਬੱਲੂ ਨੇ ਗੁਰੂ ਕੇ ਚੱਕ ਪਾਸ 17 ਵਿਸਾਖ, 1691 ਬਿ. ਨੂੰ ਬਰਛੀ ਨਾਲ ਖਤਮ ਕੀਤਾ ਤੇ ਇਵੇਂ ਜਿਵੇਂ 28 ਅੱਸੂ 1678 ਨੂੰ ਚੰਦੂ ਦਾ ਪੁੱਤਰ ਕਰਮਚੰਦ ਤੇ ਕਾਨ੍ਹੇ ਦਾ ਪੁੱਤਰ ਭਗਵਾਨਾ ਰੁਹੀਲੇ ਪਿੰਡ ਦੀ ਜੰਗ ਵਿਚ ਮਾਰੇ ਗਏ। ਇਨ੍ਹਾਂ ਸ੍ਰੀ ਗੋਬਿੰਦਪੁਰੇ ਦੀ ਜ਼ਿਮੀਨ ਤੇ ਨਾਜਾਇਜ਼ ਕਬਜ਼ੇ ਕੀਤੇ ਸਨ।

(੬)

## ਉੱਚਾ ਬੁਰਜ ਲਾਹੌਰ ਦਾ

ਇਹ ਲੋਕ-ਗੀਤ ਦੀਆਂ ਸੁਰਾਂ ਜਦ ਵੀ ਗੁੰਜਾਇਮਾਨ ਹੁੰਦੀਆਂ ਹਨ ਤਾਂ ਲਾਹੌਰ ਦੇ ਸ਼ਾਹੀ ਕਿਲੇ ਦੇ ਉੱਚੇ ਬੁਰਜ ਤੇ ਰਾਵੀ ਦੀਆਂ ਛੱਲਾਂ ਵਾਂਙ ਉਭਰਦੇ ਜਜ਼ਬੇ, ਪੁਰਾਣੀਆਂ ਯਾਦਾਂ ਨੂੰ ਤਾਜ਼ਾ ਕਰਦੇ ਪ੍ਰਤੀਤ ਹੁੰਦੇ ਹਨ। ਕੋਈ ਜ਼ਮਾਨਾ ਸੀ ਜਦੋਂ ਇਸ ਗੀਤ ਨੇ ਕਲਪਨਾ ਦੀ ਥਾਂ ਲੋਕ-ਜੀਵਨ ਦੇ ਯਥਾਰਥ ਵਿਚੋਂ ਜਨਮ ਲਿਆ ਤਾਂ ਰਾਵੀ, ਕਿਲੇ ਦੇ ਨਾਲ ਖਹਿ ਕੇ ਵਗਦੀ ਸੀ ਤੇ ਦਰਿਆ ਕਿਨਾਰੇ ਸੰਗਤਾਂ ਦਾ ਝੁਰਮਟ ਇਕ ਅਨੋਖੀ ਜੇਹੀ ਰੌਣਕ ਦਾ ਨਜ਼ਾਰਾ ਬੰਨ੍ਹਦਾ ਸੀ ਤੇ ਸੰਗਤਾਂ ਵੀ ਉਹ ਜੋ ਬਾਰ ਬਾਰ ਆਪਣੇ ਗੁਰੂ ਨੂੰ ਚੇਤੇ ਕਰਦੀਆਂ, ਜੋ ਜ਼ਿੰਦਗੀ ਦੀ ਆਨਸ਼ਾਨ ਲਈ ਇਥੇ ਆਪਣਾ ਬਲੀਦਾਨ ਦੇ ਗਿਆ ਸੀ। ਮੁੜ ਮੁੜ ਧੁਨਿ ਗੂੰਜਦੀ ਹੈ :-

'ਜਨਮ ਮਰਣ ਦੁਹਹੂੰ ਮਹਿੰ ਨਾਹੀ,
ਜਨ ਪਰਉਪਕਾਰੀ ਆਏ।
ਜੀਅ ਦਾਨ ਦੇ ਭਗਤੀ ਲਾਇਨਿ,
ਹਰਿ ਸਿਉ ਲੈਨਿ ਮਿਲਾਏ।'

ਸ਼ਾਇਦ ਤਖਤਾਂ ਤਾਜਾਂ ਵਾਲੇ ਸਦਾ ਤੋਂ ਇਸ ਭੈ ਦਾ ਸ਼ਿਕਾਰ ਰਹੇ ਹਨ ਕਿ ਕੋਈ ਉਨ੍ਹਾਂ ਦਾ ਹਾਣੀ ਹੋ ਕੇ ਉਨ੍ਹਾਂ ਨੂੰ

ਕੋਈ ਹਾਨੀ ਨ ਪਹੁੰਚਾ ਦੇਵੇ, ਇਸ ਲਈ ਉਹ ਹਮੇਸ਼ਾ ਕਿਸੇ ਝੂਠੀ ਸਾਜ਼ਸ ਦੀ ਵਿਉਂਤਬੰਦੀ ਵਿਚ ਲਗੇ ਰਹਿੰਦੇ ਹਨ। ਜਿਵੇਂ ਕਿ ਮੁਜੱਦਦ ਅਲਫਸਾਨੀ ਵਰਗੇ ਕੱਟਰ ਮੁਲਾਣਿਆਂ ਨੇ ਸੋਚਿਆ ਸੀ, ਜਹਾਂਗੀਰ ਦਾ ਵੀ ਖਿਆਲ ਸੀ ਕਿ ਇਸ ਗੋਇੰਦਵਾਲ ਵਾਲੇ ਗੁਰੂ ਨੂੰ ਦਰਿਆ ਹਵਾਲੇ ਕਰਨ ਨਾਲ ਸਾਰੀ ਕ੍ਰਾਂਤੀਕਾਰੀ ਲਹਿਰ ਨੂੰ ਡੂੰਘੇ ਪਾਣੀਆਂ ਵਿਚ ਡੋਬਿਆ ਜਾ ਸਕਦਾ ਹੈ ਲੇਕਿਨ ਇਹ ਖਿਆਲ ਗ਼ਲਤ ਸੀ। ਐਸਾ ਬਿਲਕੁਲ ਨ ਹੋਇਆ ਤੇ ਸਗੋਂ ਨਤੀਜਾ ਉਲਟਾ ਹੋਇਆ। ਗੁਰੂ ਅਰਜਨ ਦੇ ਲਹੂ ਨੇ, ਮੱਧ ਪੰਜਾਬ ਵਿਚ ਵਗਦੀ ਰਾਵੀ ਦੇ ਪਾਣੀ ਦੇ ਰੰਗ ਅਤੇ ਤਾਸੀਰ ਨੂੰ ਬਦਲ ਕੇ ਰੱਖ ਦਿਤਾ। ਪੰਜਾਬ ਦੇ ਨਿਮਾਣੇ ਨਿਤਾਣੇ ਗਰੀਬ ਕਿਰਤੀ ਕਿਸਾਨ ਸ਼ਹਿਨਸ਼ਾਹੀਅਤ ਨਾਲ ਟਾਕਰਾ ਲੈਣ ਲਈ ਤਿਆਰ ਬਰਤਿਆਰ ਹੋ ਗਏ। ਇਨ੍ਹਾਂ ਨੂੰ ਸਤਿਗੁਰਾਂ ਦੀ ਸ਼ਹਾਦਤ ਦਾ ਬੁਰਜ, ਸ਼ਾਹੀ ਕਿਲੇ ਦੇ ਬੁਰਜਾਂ ਨਾਲੋਂ ਕਿਤੇ ਵਧੇਰੇ ਉਚੇਰਾ ਲਗਦਾ ਸੀ। ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਕਿਵੇਂ ਸ਼ਾਂਤੀ-ਪੁੰਜ ਸਤਿਗੁਰੂ ਉਮਰ ਭਰ ਲੋਕ ਭਲਾਈ ਲਈ ਘਾਲਾਂ ਘਾਲਦੇ ਰਹੇ ਸਨ। ਉਨ੍ਹਾਂ ਨੇ ਬਾਣੀ ਦਾ ਸਾਂਝਾ ਧਰਮ-ਗ੍ਰੰਥ ਬਣਾਕੇ ਸੁਵਰਣ ਤੇ ਅਵਰਣ ਸੰਤਾਂ ਭਗਤਾਂ ਨੂੰ ਬਰਾਬਰ ਦਾ ਸਨਮਾਨ ਦਿਤਾ ਸੀ, ਉਨ੍ਹਾਂ ਨੇ ਸਾਂਝਾ ਹਰਿਮੰਦਰ ਸਿਰਜਕੇ ਇਕ ਤਰ੍ਹਾਂ ਮੰਦਰਾਂ ਮਸੀਤਾਂ ਦੇ ਵਿਤਕਰੇ ਦੂਰ ਕਰ ਦਿੱਤੇ ਸਨ। ਉਸਦੇ ਬਣਾਏ ਬਗੀਚੇ, ਤਾਲ, ਬਾਉਲੀਆਂ, ਹਸਪਤਾਲ, ਲੰਗਰ ਸਰਬਤ ਦੇ ਭਲੇ ਦੇ ਸੂਚਕ ਸਨ।

ਉਹ ਸਦਾ ਲੋਕ-ਭਲਾਈ ਦੀ ਵਿਉਂਤਬੰਦੀ ਵਿਚ ਲਗਾ ਰਹਿੰਦਾ ਸੀ, ਕਈ ਨਵੇਂ ਨਗਰ ਆਬਾਦ ਕਰਕੇ ਉਸ ਗਰੀਬ ਤੇ ਬੇ ਘਰ ਲੋਕਾਂ ਨੂੰ ਥਾਂ ਟਿਕਾਣੇ ਵਾਲੇ ਬਣਾਇਆ ਸੀ। ਜੇ ਲੋੜ ਪਈ ਤਾਂ ਉਸ ਅਕਬਰ ਬਾਦਸ਼ਾਹ ਨੂੰ ਵੀ ਇਹ ਕਹਿਣੋਂ ਸੰਕੋਚ ਨਹੀਂ ਕੀਤਾ ਕਿ ਪੰਜਾਬ ਵਿਚ ਸ਼ਾਹੀ ਲਸ਼ਕਰ ਦੇ ਲੰਮੇ ਕਿਆਮ ਕਾਰਣ ਬਹੁਤੀ ਚੰਗੀ ਫਸਲ ਨਹੀਂ ਹੋ ਸਕਦੀ, ਇਸ ਕਰਕੇ ਮਾਮਲੇ ਵਿਚ ਛੋਟ ਹੋਣੀ ਜ਼ਰੂਰੀ ਹੈ। ਬਾਦਸ਼ਾਹ ਨੇ ਉਸ ਵੇਲੇ ਲੋਕ-ਨੇਤਾ ਦੀ ਤਜਵੀਜ਼ ਤੇ ਫੁਲ ਚੜ੍ਹਾਏ ਤੇ ਕਿਸਾਨਾਂ ਨੂੰ ਮਾਮਲੇ ਦੀ ਮਾਫੀ ਦਿੱਤੀ। ਇਹ ਗੱਲ ਮੁਨਸ਼ੀ ਸੁਜਾਨ ਰਾਇ ਭੰਡਾਰੀ ਨੇ 'ਖੁਲਾਸਾ ਤੁਲ ਤ੍ਵਾਰੀਖ' ਵਿਚ ਸਾਫ ਲਿਖੀ ਹੈ। ਇਹ ਕੋਈ ਸਾਧਾਰਣ ਗੱਲਾਂ ਨਹੀਂ ਸਨ ਬਲਕਿ ਇਕ ਮੰਨੇ-ਦੰਨੇ ਮਹਾਨਪੁਰਸ਼ ਦੀ ਉਚ ਸ਼ਖਸੀਅਤ ਦੀਆਂ ਜੀਉਂਦੀਆਂ ਜਾਗਦੀਆਂ ਪਰੋਪਕਾਰੀ ਕਮਾਈਆਂ ਸਨ। ਪਰ ਬਾਦਸ਼ਾਹ ਅਕਬਰ ਦੇ ਅੱਖਾਂ ਮੀਟਣ (1605) ਦੀ ਦੇਰ ਸੀ ਕਿ ਕੱਟੜ-ਪੰਥੀ ਇਕ ਦਮ ਅੱਖਾਂ ਕੱਢਕੇ ਦਿਖਾਉਣ ਲਗ ਪਏ ਤੇ ਸ਼ਰਾਬੀ ਤੇ ਅੱਯਾਸ਼ ਜਹਾਂਗੀਰ ਨੂੰ ਵਰਗਲਾਉਣ ਵਿਚ ਕਾਮਯਾਬ ਹੋ ਗਏ। ਲੇਕਿਨ ਸਤਿਗੁਰੂ ਆਪਣੀ ਥਾਂ ਅਚਲ ਤੇ ਅਡੋਲ ਸਨ, ਉਨ੍ਹਾਂ ਦੇ ਉਚੇ ਆਦਰਸ਼, ਉਨ੍ਹਾਂ ਅੰਦਰ ਹੋਰ ਦ੍ਰਿੜ੍ਹਤਾ ਤੇ ਪਰਿਪੱਕਤਾ ਪੈਦਾ ਕਰ ਰਹੇ ਸਨ, ਉਹ ਵਜਦ ਵਿਚ ਗਾਉਂਦੇ ਤੇ ਬਾਰ ਬਾਰ ਗਾਉਂਦੇ ਕਿ ਸਾਨੂੰ ਕੋਈ ਕਿਵੇਂ ਡੋਲਾਇਮਾਨ ਕਰ ਸਕਦਾ ਹੈ, ਹੋਰਾਂ ਨੂੰ ਵੀ ਉਹ ਹੱਲਾਸ਼ੇਰੀ ਦਿੰਦੇ ਫੁਰਮਾਉਂਦੇ ਹਨ :-

ਅਸਥਿਰ ਰਹਹੁ ਡੋਲਹੁ ਮਤ ਕਬਹੀ
ਗੁਰ ਕੈ ਬਚਨ ਆਧਾਰੁ।
ਜੈ ਜੈਕਾਰ ਸਮਲਿ ਭੂ-ਮੰਡਲ
ਮੁਖ ਊਜਲ ਦਰਬਾਰਿ। (ਧਨਾਸਰੀ 5

ਇਸ ਰੱਬੀ ਸਿਦਕ ਦੇ ਬਲ ਬੋਤੇ ਉਨ੍ਹਾਂ ਕਈ ਕਿਸਮ ਦੇ ਤਸੀਹੇ ਸਹਾਰ ਕੇ ਆਪਣਾ ਬਲੀਦਾਨ ਦਿੱਤਾ ਤੇ ਇਸ ਬਲੀਦਾਨ ਨੇ ਪੰਜਾਬ ਨੂੰ ਨਵਾਂ ਈਮਾਨ ਤੇ ਨਵਾਂ ਗਿਆਨ ਪ੍ਰਦਾਨ ਕੀਤਾ ਕਿ ਜੀਉਣਾ ਕਿਵੇਂ ਹੈ ਤੇ ਮਰਨਾ ਕਿਵੇਂ ਹੈ? ਇਹੋ ਕਾਰਣ ਹੈ ਕਿ ਉਨ੍ਹਾਂ ਦੇ ਬਲੀਦਾਨ ਦਾ ਬੁਰਜ ਅੱਜ ਦੂਰੋਂ ਨਜ਼ਰੀਂ ਆ ਰਿਹਾ ਹੈ। ਕੇਵਲ ਰਾਵੀ ਦੇ ਕੰਢੇ ਹੀ ਸੰਗਤਾਂ ਦਾ ਝੁਰਮਟ ਨਹੀਂ ਬਲਕਿ ਥਾਂ ਥਾਂ 'ਸੁਖਮਨੀ ਵਾਲੇ' ਦੀ ਯਾਦ ਮਨਾਈ ਜਾ ਰਹੀ ਹੈ। ਲੋਕੀ ਸਤਿਗੁਰਾਂ ਦੇ ਉਚੇ ਕਾਰਨਾਮੇ ਚੇਤੇ ਕਰਦੇ ਤੇ ਉਨ੍ਹਾਂ ਦਾ ਸੱਚਾ ਸੁੱਚਾ ਨਾਮ, ਜ਼ਬਾਨ ਤੇ ਲਿਆਉਂਦੇ ਹਨ। 'ਜਪਿਓ ਜਿਨ ਅਰਜਨ ਦੇਵ ਗੁਰੂ, ਫਿਰ ਸੰਕਟ ਜੋਨਿ ਗਰਭ ਨਹੀਂ ਆਯੋ।' ਜਨ ਸਾਧਾਰਣ ਦੀ ਇਹ ਸ਼ਰਧਾਂਜਲੀ ਦਾ ਗੀਤ, ਅਜ ਵੀ ਹਕੀਕਤ ਦਾ ਪ੍ਰਗਟਾਵਾ ਕਰ ਰਿਹਾ ਹੈ :-

'ਉੱਚਾ ਬੁਰਜ ਲਾਹੌਰ ਦਾ, ਹੇਠ ਵਗੇ ਦਰਿਆ
ਉਥੇ ਮਲ ਮਲ ਨ੍ਹਾਵਣ ਸੰਗਤਾਂ, ਜਪਣ ਗੁਰਾਂ ਦਾ ਨਾਂ।'

ਦਰਿਆ ਵਿਸ਼ਾਲਤਾ, ਗੰਭੀਰਤਾ, ਪਵਿਤ੍ਰਤਾ ਤੇ ਅੱਗ੍ਰਗਾਮਿਤਾ ਦਾ ਪ੍ਰਤੀਕ ਹੈ ਤੇ ਗੁਰੂ ਸ਼ਖਸੀਅਤ ਵੀ ਅਜੇਹੇ ਦੈਵੀ ਗੁਣਾਂ ਨਾਲ ਭਰਪੂਰ ਹੋ ਕੇ ਵਿਚਰਦੀ ਹੈ। ਫਿਰ

ਜਦੋਂ ਉਹ ਮੌਤ ਉਤੇ ਵਿਜਯ ਪਾ ਕੇ ਜ਼ਿੰਦਗੀ ਦਾ ਉੱਚਾ ਬੁਰਜ ਉਸਾਰਦੀ ਹੈ ਤਾਂ ਉਹ ਹਰੇਕ ਦਰਸ਼ਕ ਦਾ ਧਿਆਨ ਆਕਰਸ਼ਤ ਕਰਦੀ ਇਕ ਅਗੰਮੀ ਪ੍ਰੇਰਨਾ ਦਾ ਸ੍ਰੋਤ ਹੋ ਕੇ ਜੁਝਾਰ ਸੰਸਕ੍ਰਿਤੀ ਨੂੰ ਹੱਲਾਸ਼ੇਰੀ ਦਿੰਦੀ ਰਹਿੰਦੀ ਹੈ।

ਸ਼ਾਯਦ ਤ੍ਵਾਰੀਖ ਇਸ ਗੱਲ ਤੋਂ ਵਾਕਫ ਨਹੀਂ ਸੀ ਕਿ ਇਤਨੇ ਗਹਿਰ ਗੰਭੀਰ ਸ਼ਾਂਤ-ਸਾਗਰ ਵਿਚੋਂ ਮੋਤੀਆਂ-ਜੜੀਆਂ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਵੀ ਜਲਵਾਗਰ ਹੋ ਸਕਦੀਆਂ ਹਨ ਜੋ ਕਿ ਜਬਰ ਜ਼ੁਲਮ ਦੇ ਅੰਧਕਾਰ ਨੂੰ ਮਿਟਾਕੇ ਧਰਮ ਦਾ ਉਚੇਰਾ 'ਚਾਨਣ ਮੁਨਾਰਾ' ਸਥਾਪਤ ਕਰ ਸਕਦੀਆਂ ਹਨ।

ਸੋ ਸ਼ਹਾਦਤ ਇਕ ਸਦਾਕਤ ਹੀ ਨਹੀਂ ਬਲਕਿ ਤਾਕਤ ਵੀ ਹੈ ਜੋ ਜੁਗਗਰਦੀ ਲਿਆਉਣ ਵਿਚ ਵੱਡਾ ਰੋਲ ਅਦਾ ਕਰਦੀ ਹੈ। ਜੇ ਪੰਚਮ ਗੁਰੂ, ਨੌਵੇਂ, ਦਸਵੇਂ ਗੁਰੂ ਤੇ ਚਾਰ ਸਾਹਿਬਜ਼ਾਦੇ ਇਹ ਸ਼ਹਾਦਤ ਦੀ ਲੜੀ ਨ ਤੋਰਦੇ ਤਾਂ ਨਾਨਕ-ਪੰਥੀ ਸਿਖਾਂ ਦਾ 'ਖਾਲਸਾ ਪੰਥ' ਰੂਪ ਵਿਚ ਪਰਿਵਰਤਿਤ ਹੋਣਾ ਸੰਭਵ ਨਹੀਂ ਸੀ। ਇਨ੍ਹਾਂ ਨਿਕੇ ਨਿਕੇ ਬੀਜਾਂ ਨੇ ਹੀ ਮਿਟੀ ਵਿਚ ਗੁੰਮ ਸੁੰਮ ਹੋ ਕੇ ਬਾਗ ਬਹਾਰਾਂ ਦੀਆਂ ਰੌਣਕਾਂ ਲਾਈਆਂ।

'ਦਾਨਾ ਚੂੰ ਅੰਦਰ ਜ਼ਿਮੀ ਪਿਨਹਾਂ ਸ਼ਵਦ
ਸਿਰਰੇ ਊ ਸਰ ਸਬਜ਼ੀਏ ਬੁਸਤਾਂ ਸ਼ਵਦ।'

\- ਮੌਲਾਨਾ ਰੂਮੀ



( ੭ )

## ਗੁਰੂ ਜੀ ਦਾ ਸ਼ਾਹਕਾਰ – 'ਸੁਖਮਨੀ ਸਾਹਿਬ'

ਸੁਖਮਨੀ ਸਾਹਿਬ ਸੰਪੂਰਣ ਖੁਸ਼ਹਾਲ ਜੀਵਨ ਦਾ ਐਸਾ ਮੌਲਿਕ ਮਹਾਂਕਾਵਿ ਹੈ ਜਿਸ ਵਿਚ ਕੋਈ ਵਿਸ਼ੇਸ਼ ਇਤਿਹਾਸਕ ਵਿਅਕਤੀ ਨੂੰ ਨਾਇਕ ਬਣਾਉਣ ਦੀ ਥਾਂ ਮਨੁਖੀ ਜ਼ਿੰਦਗੀ ਨੂੰ ਹੀ ਸਨਮੁਖ ਰੱਖਕੇ ਉਸਨੂੰ ਸਰਬੋਤਮ ਬਣਾਉਣ ਦਾ ਸਰਲ ਸਹਜ ਮਾਰਗ ਦਰਸਾਇਆ ਗਿਆ ਹੈ। ਇਸਦੀਆਂ ੨੪ ਅਸਪਟਦੀਆਂ ਹਨ। ਹਰੇਕ ਦੇ ਮੁਢ ਵਿਚ ਇਕ ਸਲੋਕ ਤੇ ਫਿਰ ਅੱਠ ਅੱਠ ਬੰਦ ਤੇ ਹਰ ਬੰਦ ਵਿਚ ਲਗਭਗ ਦਸ ਦਸ ਤੁਕਾਂ ਗੁੰਦੀਆਂ ਗਈਆਂ ਹਨ। ਮੁਖ ਵਿਸ਼ਾ ਇਹ ਹੈ ਕਿ ਮਨੁੱਖੀ ਆਤਮਾ ਪ੍ਰਸੰਨ ਕਿਵੇਂ ਹੋ ਸਕਦੀ ਹੈ ਤੇ ਸਾਰੀ ਚਰਚਾ ਵਿਚ ਉਤਰ ਇਹੋ ਆਇਆ ਕਿ ਨਾਮ ਸਿਮਰਨ ਹੀ ਆਤਮਿਕ ਸ਼ਾਂਤੀ ਦਾ ਸਹੀ ਕਰਮ-ਧਰਮ ਤੇ ਸਾਰੇ ਰੋਗਾਂ ਦਾ ਸਹੀ ਇਲਾਜ ਹੈ।

ਭਾਰਤੀ ਧਾਰਮਿਕ ਸਾਹਿਤ ਦ ਸੰਸਕ੍ਰਿਤ, ਪ੍ਰਾਕ੍ਰਿਤ ਅਪਭ੍ਰੰਸ਼ ਆਦਿ ਦੇ ਕੋਸ਼ਾਂ ਵਿਚ 'ਸੁਖਮਨੀ' ਸੰਕੇਤ ਅਪ੍ਰਾਪਤ ਹੈ। ਪ੍ਰਾਚੀਨ ਯੋਗ ਸਾਹਿਤ ਵਿਚ ਸੁਖਮਨਾ (सुषुम्ना) ਇਕ ਨਾੜੀ ਦਾ ਨਾਮ ਹੈ ਇਸਨੂੰ ਕਿਤੇ ਕਿਤੇ 'ਸੁਖਮਨਿ' ਨਾਂ ਨਾਲ ਵੀ ਯਾਦ ਕੀਤਾ ਗਿਆ ਹੈ। ਵੇਦ ਅਨੁਸਾਰ 'ਸੁਖਮਨਾ' ਸੂਰਜ

ਦੀਆਂ ਸੱਤ ਕਿਰਣਾਂ ਵਿਚੋਂ ਇਕ ਹੈ, ਜਿਸ ਦੁਆਰਾ ਇਹ ਚੰਦ੍ਰਮਾ ਨੂੰ ਰੌਸ਼ਨ ਕਰਦੀ ਹੈ। ਯੋਗ ਸਾਹਿਤ ਵਿਚ ਇਹ ਇਕ ਵਿਸ਼ੇਸ਼ ਨਾੜੀ ਹੈ। ਮੇਰੂ ਦੰਡ ਵਿਚ ਤਿੰਨ ਨਾੜੀਆਂ ਹਨ - ਇੜਾ, ਪਿੰਗੁਲਾ ਤੇ ਸੁਖਮਨਾ, ਇੜਾ ਖੱਬੇ ਪਾਸੇ ਤੇ ਪਿੰਗੁਲਾ- ਸੱਜੇ ਪਾਸੇ ਹੈ ਤੇ ਸੁਖਮਨਾ ਦੋਹਾਂ ਦੇ ਵਿਚਕਾਰ ਹੈ। ਜਦ ਖੱਬੀ ਨਾਸ ਚਲਦੀ ਹੈ ਤਾਂ ਇੜਾ ਕੰਮ ਕਰਦੀ ਹੈ, ਜਦ ਸੱਜੀ ਨਾਸ ਚਲਦੀ ਹੈ ਤਾਂ ਪਿੰਗਲਾ। ਇਨ੍ਹਾਂ ਦੋਹਾਂ ਦੇ ਦਰਮਿਆਨ ਜੋ ਨਾੜੀ ਸੁੱਤੀ ਪਈ ਹੈ - ਉਹ ਸੁਖਮਨਾ ਹੈ, ਇਸ ਤਰ੍ਹਾਂ ਸੁਖਮਨਾ ਪਦ ਦਾ ਅਰਥ ਹੀ 'ਸੁੱਤੀ ਹੋਈ' ਹੈ। ਜਦੋਂ ਇਹ ਨਾੜੀ ਯੋਗ ਸਾਧਨਾ ਦੁਆਰਾ ਜਾਗ ਪੈਂਦੀ ਹੈ ਤਾਂ ਇੜਾ ਪਿੰਗਲਾ ਰਾਹੀਂ ਜਾਣ ਵਾਲਾ ਸ੍ਵਾਸ ਇਸ ਰਾਹੀਂ ਚਲਣ ਲਗ ਪੈਂਦਾ ਹੈ ਤੇ ਮਨ ਦੀ ਚੰਚਲਤਾ ਮਿਟਕੇ ਸਮਾਧੀ ਦੀ ਅਵਸਥਾ ਹੋ ਜਾਂਦੀ ਹੈ।* ਇਹ ਹੈ ਯੋਗ ਮਤ ਵਾਲਿਆਂ ਦਾ ਖਿਆਲ ਜਿਸਦਾ ਸੰਕੇਤ ਕਈ ਥਾਂ ਬਾਣੀ ਵਿਚ ਆਇਆ ਹੈ। ਗੁਰਬਾਣੀ, ਭਾਵੇਂ ਇਸ ਸਿਧਾਂਤ ਨੂੰ ਪਰਵਾਣ ਨਹੀਂ ਕਰਦੀ ਪਰ ਉਸ ਬਾਰੇ ਅਜੇਹਾ ਹਵਾਲਾ ਜ਼ਰੂਰ ਦਿਤਾ ਮਿਲਦਾ ਹੈ। ਜਿਵੇਂ ਕਿ :

ਇੜਾ ਪਿੰਗੁਲਾ ਅਉਰ ਸੁਖਮਨਾ,
ਤੀਨਿ ਬਸਹਿ ਇਕਠਾਈ।
ਬੇਣੀ ਸੰਗਮੁ ਤਹ ਪਿਰਾਗ ਮਨੁ,
ਮਜਨੁ ਕਰੇ ਤਿਥਾਈਂ। (ਰਾਮਕਲੀ ਬੇਣੀ ਪੰਨਾ 974)

ਇਸੇ ਸੁਖਮਨਾ ਨਾੜੀ ਨੂੰ ਛੰਦਾਬੰਦੀ ਦੀ ਲੋੜ ਨੂੰ ਮੁਖ ਰੱਖ

---

* ਹਿੰਦੀ ਸਾਹਿਤ ਕੋਸ਼, ਪੰਨਾ 929

ਕੇ 'ਸੁਖਮਨਿ' ਵੀ ਕਿਹਾ ਗਿਆ ਹੈ :-

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ,
ਭਉ ਭਾਠੀ ਮਨ ਧਾਰਾ
ਸੁਖਮਨਿ ਨਾਰੀ ਸਹਜ ਸਮਾਨੀ,
ਪੀਵੈ ਪੀਵਨਹਾਰਾ। (ਰਾਮਕਲੀ ਕਬੀਰ, ਪੰਨਾ 969)

ਸਾਡਾ ਇਹ ਮਿਸਾਲਾਂ ਦੇਣ ਦਾ ਭਾਵ ਇਤਨਾ ਹੈ ਕਿ ਸੁਖਮਨਾ ਯਾ ਸੁਖਮਨਿ ਸੰਕੇਤ ਜੋ ਪਹਿਲੇ ਧਾਰਮਿਕ ਸਾਹਿਤ ਵਿਚ ਵਿਸ਼ੇਸ਼ ਨਾੜੀ ਲਈ ਪ੍ਰਚਲਤ ਸੀ, ਉਸ ਦਾ ਇਸ ਨਾਮ ਨਾਲ ਕੋਈ ਸਬੰਧ ਨਹੀਂ। ਜਰਮਨੀ ਵਿਦਵਾਨ ਮਿ. ਟ੍ਰੰਪ ਨੇ ਇਥੇ ਸੁਖਮਨਾ ਨਾੜੀ ਦਾ ਭਾਵ ਹੀ ਲਿਆ ਹੈ ਜੋ ਠੀਕ ਨਹੀਂ। ਜਾਪਦਾ ਇਹ ਹੈ ਕਿ ਇਹ ਗੁਰੂ ਸਾਹਿਬ ਵਲੋਂ ਸਿਰਜਿਆ ਨਵਾਂ ਸਿਰਲੇਖ ਹੈ, ਜੋ ਦੋ ਪਦਾਂ ਦਾ ਸਮਾਸ ਹੈ · ਸੁਖ ਤੇ ਮਣਿ ਦਾ। ਸੁਖ ਦਾ ਅਰਥ ਅਨੰਦ, ਖੁਸ਼ੀ ਤੇ ਮਣਿ ਦਾ ਅਰਥ ਕੀਮਤੀ ਹੀਰਾ ਜਾਂ ਸੁਰਾਹੀ ਹੈ। ਸਮੁਚਾ ਅਰਥ ਹੋਇਆ ਅਨੰਦ -ਭਰਪੂਰ ਸੁਰਾਹੀ ਜਾਂ ਅਨੰਦ-ਦਾਤੀ ਮਣੀ। ਕਈਆਂ ਇਹ ਵੀ ਆਖਿਆ ਹੈ ਕਿ ਮਨ ਦੇ ਸੁਖਾਂ ਦੀ ਚਰਚਾ ਕਰਨ ਕਾਰਣ ਇਹ 'ਸਖਮਨੀ' ਕਹੀ ਗਈ ਹੈ ਪਰ 'ਮਨੀ' ਸ਼ਬਦ ਨੂੰ ਇਸਤਰ੍ਹਾਂ 'ਮਨ' ਦੇ ਅਰਥਾਂ ਵਿਚ ਕਿਤੇ ਵੀ ਨਹੀਂ ਵਰਤਿਆ ਗਿਆ। ਹਾਂ, ਇਸਨੂੰ ਅਸੀਂ ਚਿੰਤਾਮਣੀ ਜਾਂ ਨਾਗਮਣੀ ਦੇ ਆਦਰਸ਼ ਜਾਂ ਪੈਟਰਨ ਤੇ ਬਣਿਆ ਸ਼ਬਦ ਸੁਖਮਣੀ ਜਾਂ ਸੁਖਮਨੀ ਕਹਿ ਸਕਦੇ ਹਾਂ। ਚਿੰਤਾਮਣਿ ਬਾਰੇ ਆਮ ਪ੍ਰਚਲਤ ਖਿਆਲ ਹੈ ਕਿ ਉਸਨੂੰ ਸਾਮ੍ਹਣੇ ਰੱਖ ਕੇ ਜੋ ਚਿਤਵੀਏ, ਸੋ ਮਿਲ ਜਾਂਦਾ ਹੈ। ਇਸੇ

ਤਰ੍ਹਾਂ ਇਹ ਬਾਣੀ ਸੁਖਾਂ ਦੀ ਮਣੀ ਹੈ ਜਿਸ ਪਰਮ ਸੁਖ ਯਾ ਆਤਮ ਅਨੰਦ ਦੀ ਅਭਿਲਾਸ਼ਾ ਕਰੀਏ, ਉਹ ਇਸ ਦੁਆਰਾ ਪੂਰੀ ਹੋ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫਰੀਦ-ਕੋਟੀ ਟੀਕੇ ਵਿਚ 'ਮਨ ਕੋ ਸੁਖ ਦੇਣੇ ਵਾਲੀ ਵਾ ਸੁਖੋਂ ਕੀ ਮਣੀ ਰੂਪ' ਕਿਹਾ ਹੈ (ਪੰਨਾ 581), ਪ੍ਰੋ. ਸਾਹਿਬ ਸਿੰਘ ਜੀ ਨੇ ਵੀ 'ਸੁਖਾਂ ਦੀ ਮਣੀ' ਹੀ ਅਰਥ ਕੀਤਾ ਹੈ। ਖਾਲਸਾ ਟ੍ਰੈਕਟ ਸੁਸਾਇਟੀ ਦੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ ਲਿਖਿਆ ਹੈ, 'ਸੁਖਾਂ ਦੀ ਮਣੀ (ਰਤਨ) ਮਨ ਨੂੰ ਸੁਖ ਦੇਣ ਵਾਲੀ। ਇਕ ਬਾਣੀ ਦਾ ਨਾਉ ਜੋ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਦੇ ਅਨੁਭਵ ਤੋਂ ਉਚਰੀ ਹੋਈ ਹੈ। (ਪੰਨਾ 165)

ਸਾਡੇ ਇਸ ਭਾਵ ਦੀ ਪੁਸ਼ਟੀ ਸੁਖਮਨੀ ਸਾਹਿਬ ਦੇ ਅੰਦਰਲੇ ਪ੍ਰਮਾਣਾਂ ਤੋਂ ਵੀ ਹੋ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਅਰਥਾਂ ਵਿਚ 'ਸੁਖਮਨੀ' ਪਦ ਹੋਰ ਕਿਧਰੇ ਵੀ ਨਹੀਂ ਵਰਤਿਆ ਗਿਆ ਲੇਕਿਨ ਇਸੇ ਬਾਣੀ ਵਿਚ ਇਸ ਸੰਕੇਤ ਦਾ ਪ੍ਰਯੋਗ ਤਿੰਨ ਥਾਂ ਇਉਂ ਕੀਤਾ ਗਿਆ ਹੈ :-

1. ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ
   ਭਗਤ ਜਨਾ ਕੈ ਮਨਿ ਬਿਸ੍ਰਾਮ। ਰਹਾਉ।
   (ਅਸਟਪਦੀ ੧, ਪਦਾ ੧)
2. ਸੁਖਮਨੀ ਸਹਜ ਗੋਬਿੰਦ ਗੁਨ ਨਾਮ
   ਜਿਸ ਮਨਿ ਬਸੈ ਸੁ ਹੋਤ ਨਿਧਾਨ।
   (ਅਸਟਪਦੀ ੨੪, ਪਦਾ ੧)

3. ਸਭ ਤੇ ਊਚ ਤਾਂਕੀ ਸੋਭਾ ਬਨੀ
ਨਾਨਕ ਇਹ ਗੁਣਿ ਨਾਮ ਸੁਖਮਨੀ।
(ਅਸਟਪਦੀ 24, ਪਦਾ 8)

ਪਹਿਲੀ ਅਸਟਪਦੀ ਦੇ ਪਹਿਲੇ ਪਦੇ ਵਿਚ ਹੀ 'ਰਹਾਉ' ਵਾਲੀ ਤੁਕ ਅੰਦਰ ਇਸ ਸੰਕੇਤ ਦੇ ਪਹਿਲੇ ਪਦ ਸੁਖ ਨੂੰ ਵੱਖਰਾ ਕਰਕੇ ਦੱਸਿਆ ਇਹ ਹੈ ਕਿ ਜਗਿਆਸੂ ਲਈ ਨਾਮ ਹੀ 'ਸੁਖਮਨੀ' ਹੈ ਯਾ ਨਾਮ ਹੀ ਸੁਖ - ਆਤਮਿਕ ਅਨੰਦ ਹੈ। ਫਿਰ ਅੰਤਲੀ ਪਉੜੀ ਵਿਚ ਆਪਣੀ ਵਿਚਾਰ ਨੂੰ ਸਮਾਪਤ ਕਰਦਾ ਹੋਇਆ ਮਹਾਨ ਗੁਰੂ ਇਉਂ ਫੁਰਮਾਉਂਦਾ ਹੈ ਕਿ ਇਨ੍ਹਾਂ ਗੁਣਾਂ ਜਾਂ ਖੂਬੀਆਂ ਕਾਰਣ 'ਨਾਮ' ਹੀ 'ਸੁਖਮਨੀ' ਹੈ। ਸੋ 'ਸੁਖਮਨੀ' ਬਾਣੀ ਵਿਚ ਵੀ ਜਿਨ੍ਹਾਂ ਅਰਥਾਂ ਵਿਚ ਇਸ ਸੰਕੇਤ ਨੂੰ ਵਰਤਿਆ ਗਿਆ ਹੈ, ਉਸ ਤੋਂ ਸਪਸ਼ਟ ਹੁੰਦਾ ਹੈ ਕਿ ਕਰਤਾ ਨੇ ਇਹ ਨਵਾਂ ਨਾਮ ਸਿਰਜਿਆ ਤੇ ਸੁਖ ਦੀ ਮਣੀ - ਨਾਮ ਦੀ ਨਿਰੂਪਣ ਹੋਣ ਕਰਕੇ ਹੀ ਨਾਮ ਨੂੰ ਹੀ 'ਸੁਖਮਨੀ' ਯਾ ਇਸ ਬਾਣੀ ਨੂੰ 'ਸੁਖਮਨੀ' ਨਾਮ ਦਿਤਾ ਹੈ। ਸੋ ਇਸ ਸ਼ਾਬਦਿਕ ਅਰਥਾਂ ਤੋਂ ਅਸੀਂ ਇਹ ਠੀਕ ਅਨੁਮਾਨ ਕਰਦੇ ਹਾਂ ਕਿ ਜ਼ਿੰਦਗੀ ਦਾ ਅਸਲ ਮਨੋਰਥ ਪ੍ਰਸੰਨਤਾ, ਖੁਸ਼ੀ ਜਾਂ ਅਨੰਦ ਦੀ ਪ੍ਰਾਪਤੀ ਹੈ ਤੇ ਇਸ ਬਾਣੀ ਵਿਚ ਆਤਮਿਕ ਅਨੰਦ ਦਾ ਮਾਰਗ ਵਿਸਤਾਰ ਨਾਲ ਵਿਚਾਰਿਆ ਤੇ ਨਿਖਾਰਿਆ ਗਿਆ ਹੈ। ਜਿਥੇ ਪੁਰਾਤਨ ਮਾਰਗਾਂ ਦੀ ਚਰਚਾ ਕਰਦਿਆਂ ਉਨ੍ਹਾਂ ਦੀ ਊਣਤਾਈ ਦਰਸਾਈ ਹੈ, ਉਥੇ ਨਾਮ ਸਿਮਰਨ ਦੀ ਵਡਿਆਈ ਉਤੇ ਥਾਂ ਥਾਂ ਜ਼ੋਰ ਹੈ ਕਿਉਂਕਿ ਗੁਰੂ ਸਾਹਿਬਾਨ ਦੇ ਮਤ

ਅਨੁਸਾਰ ਇਹੋ ਸਾਰੇ ਸਿਧਾਂਤਾਂ ਦਾ ਨਿਚੋੜ ਹੈ। ਅੰਤਲੀ ਪਉੜੀ ਵਿਚ ਬਚਨ ਹੈ :-

ਸਗਲ ਮਤਾਂਤ ਕੇਵਲ ਹਰਿ ਨਾਮੁ
ਭਗਤ ਜਨਾ ਕੈ ਮਨਿ ਬਿਸ੍ਰਾਮ।

ਮੁਢ ਵਿਚ 'ਰਹਾਉ' ਦੀ ਤੁਕ ਵੀ ਇਸੇ ਸਿਧਾਂਤ ਵਲ ਸੰਕੇਤ ਕਰਦੀ ਹੈ ਕਿ ਪ੍ਰਭੂ ਦਾ ਅੰਮ੍ਰਿਤ ਨਾਮ ਹੀ ਪਰਮ ਸੁਖ ਹੈ। ਕਈ ਵਾਰ ਅਧਿਆਤਮਵਾਦੀ, ਆਤਮਵਾਦੀ ਹੋ ਕੇ ਨਿਰੇ ਪੁਰੇ ਹਉਮੈਵਾਦੀ ਹੋ ਜਾਂਦੇ ਹਨ ਲੇਕਿਨ ਸਤਿਗੁਰੂ ਨਿਰੋਲ ਪ੍ਰਭੂਵਾਦੀ ਹਨ, ਉਹ ਬੂੰਦ ਨੂੰ ਸਾਗਰ ਬਣਾ ਕੇ ਰਾਜ਼ੀ ਹਨ। ਇਸ ਕਰਕੇ ਉਨ੍ਹਾਂ ਦਾ ਧਰਮ ਮਾਰਗ- ਨਾਮ ਨੂੰ ਹੀ ਸਭ ਕੁਝ ਮੰਨਕੇ ਚਲਦਾ ਹੈ। ਉਨ੍ਹਾਂ ਇਸ ਅਨੁਭਵੀ ਬਾਣੀ ਦੇ ਨਾਮ ਵਿਚ ਹੀ ਰਹੱਸ ਭਰ ਦਿਤਾ ਕਿ ਨਾਮ ਹੀ ਪਰਮਸੁਖ ਹੈ। ਇਸੇ ਨਾਲ ਮਨ ਨੂੰ ਪਰਮ ਅਨੰਦ ਦੀ ਪ੍ਰਾਪਤੀ ਸੰਭਵ ਹੈ।

ਸਰਬ ਰੋਗ ਕਾ ਅਉਖਦੁ ਨਾਮੁ।
ਕਲਿਆਣ ਰੂਪ ਮੰਗਲ ਗੁਣ ਗਾਮੁ।

'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ' ਇਸੇ ਸਿਧਾਂਤ ਦਾ ਮੂਲ ਸੂਤਰ ਹੈ ਤੇ ਬਾਕੀ ਬਾਣੀ ਇਸਦੀ ਵਿਆਖਿਆ ਹੈ।

ਪੁਰਾਤਨ ਸਿਖ ਵਿਦਵਾਨਾਂ, ਸੁਖਮਨੀ, ਦੇ ਜੋ ਸ਼ਬਦੀ ਅਰਥ ਦੱਸੇ, ਉਨ੍ਹਾਂ ਤੋਂ ਵੀ ਇਸੇ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਇਹ ਸੁਖਮਨੀ ਸੁਖਦਾਤੀ ਅਮੁੱਲੀ ਮਣੀ ਹੈ।

ਕਵਿ ਸੰਤ ਰੇਣ ਪ੍ਰੇਮ ਸਿੰਘ ਲਿਖਦੇ ਹਨ :-

ਰਚਨ ਲਗੇ ਬਾਨੀ ਸੁਖਦਾਨੀ।

ਮਣੀ ਮਾਲ ਮਨ ਸੁਖ ਕੀ ਦਾਨੀ
ਪ੍ਰਥਮ ਸਲੋਕ ਗੁਰੂ ਪਗ ਬੰਦੇ।
ਕੀਨ ਮੰਗਲਾਚਰਣ ਬਿਲੰਦੇ। ੨੧।
ਪ੍ਰਭੁ ਸਿਮਰਨ ਕੀ ਮਹਿਮਾ ਫੇਰ।
ਅਸ਼ਟਪਦੀ ਮਹਿ ਰਚੀ ਬਡੇਰ
ਨਾਮ ਮਹਾਤਮ ਮਹਦ ਮਹਾਨਾ।
ਬਹੁ ਬਿਧਿ ਸੋ ਸਤਿਗੁਰੂ ਬਖਾਨਾ। ੨੨।

(ਸ੍ਰੀ ਗੁਰਪੁਰ ਪ੍ਰਕਾਸ਼)

ਸਾਧਨਾ ਮਾਰਗ

ਸੁਖਮਨੀ ਸਾਹਿਬ ਦਾ ਮੁੱਖ ਸਾਧਨਾ ਮਾਰਗ 'ਪ੍ਰਭੂ ਸਿਮਰਨ' ਹੈ, ਜਿਸ ਦੁਆਰਾ ਮਾਨਵ ਨੂੰ ਸੈਪੂਰਨਤਾ ਪ੍ਰਾਪਤ ਹੁੰਦੀ ਹੈ। ਭਾਰਤੀ ਸਾਧਨਾ ਮਾਰਗ ਵਿਚ ਕਈ ਕਿਸਮ ਦੇ ਕਰਮ ਅਪਣਾਏ ਜਾਂਦੇ ਰਹੇ ਹਨ ਜਿਨ੍ਹਾਂ ਵਿਚ ਕਈ ਥਾਂ ਗਿਆਨ ਕਾਂਡ ਦੀ ਪ੍ਰਧਾਨਤਾ ਸੀ ਜਾਂ ਫਿਰ ਵਧੇਰੇ ਕਰਮਕਾਂਡ ਦੀ। ਇਹ ਦੋਵੇਂ ਕਿਸਮ ਦੇ ਜਤਨ ਸਰੀਰਕ ਅਭਿਆਸ ਜਾਂ ਵਧ ਤੋਂ ਵਧ ਦਿਮਾਗੀ ਅਭਿਆਸ ਤਕ ਨਿਰਭਰ ਕਰਦੇ ਸਨ। ਦਿਲ ਤਕ ਇਨ੍ਹਾਂ ਦਾ ਡੂੰਘਾ ਅਸਰ ਨਹੀਂ ਸੀ ਜਾਂਦਾ। ਦਿਲ ਵਿਚ ਈਮਾਨ ਦੀ ਪਕਿਆਈ ਤੋਂ ਬਗੈਰ ਸਮੁਚੀ ਜ਼ਿੰਦਗੀ ਦਾ ਕਾਇਆ ਕਲਪ ਸੰਭਵ ਨਹੀਂ ਸੀ। ਇਸ ਕਰਕੇ ਗੁਰੂ ਸਾਹਿਬ ਨੇ ਇਨ੍ਹਾਂ ਨੂੰ ਪਰਵਾਣ ਨਹੀਂ ਕੀਤਾ, ਸਗੋਂ ਸਪਸ਼ਟ ਭਾਂਤ ਰੱਦ ਕੀਤਾ ਹੈ। ਤੀਜੀ ਅਸ਼ਟਪਦੀ ਦਾ ਅਰੰਭ ਹੀ ਇਉਂ ਹੁੰਦਾ ਹੈ :-

ਜਾਪ ਤਾਪ ਗਿਆਨ ਸਭਿ ਧਿਆਨ।
ਖਟ ਸ਼ਾਸਤ੍ਰ ਸਿਮ੍ਰਿਤਿ ਵਖਿਆਨ
ਜੋਗ ਅਭਿਆਸ ਕਰਮ ਧਰਮ ਕਿਰਿਆ।
ਸਗਲ ਤਿਆਗਿ ਬਨ ਮਧੇ ਫਿਰਿਆ।
ਅਨਿਕ ਪ੍ਰਕਾਰ ਕੀਏ ਬਹੁ ਜਤਨਾ।
ਪੁੰਨ ਦਾਨ ਹੋਮੇ ਬਹੁ ਰਤਨਾ।
ਸਰੀਰੁ ਕਟਾਇ ਹੋਮੈ ਕਰਿ ਰਾਤੀ।
ਵਰਤ ਨੇਮ ਕਰੈ ਬਹੁ ਭਾਂਤੀ।
ਨਹੀਂ ਤੁਲਿ ਰਾਮ ਨਾਮ ਬੀਰਾਰ।
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ।੧।
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ।
ਮਹਾ ਉਦਾਸੁ ਤਪੀਸਰੁ ਥੀਵੈ।
ਅਗਨਿ ਮਾਹਿ ਹੋਮਤ ਪਰਾਨ।
ਕਨਕ ਅਸਵ ਹੈਵਰ ਭੂਮਿ ਦਾਨ।
ਨਿਉਲੀ ਕਰਮ ਕਰੈ ਬਹੁ ਆਸਨ।
ਜੈਨ ਮਾਰਗ ਸੰਜਮ ਅਤਿ ਸਾਧਨ।
ਨਿਮਖ ਨਿਮਖ ਕਰਿ ਸਰੀਰੁ ਕਟਾਵੈ।
ਤਉ ਭੀ ਹਉਮੈ ਮੈਲੁ ਨ ਜਾਵੈ।
ਹਰਿ ਕੇ ਨਾਮ ਸਮਸਰਿ ਕਛੁ ਨਾਹਿ।
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ।2।
ਮਨ ਕਾਮਨਾ ਤੀਰਥ ਦੇਹ ਛੁਟੈ।

ਗਰਬੁ ਗੁਮਾਨੁ ਨ ਮਨ ਤੇ ਹੁਵੈ
ਸੋਚ ਕਰੈ ਦਿਨਸੁ ਅਰੁ ਰਾਤਿ।
ਮਨ ਕੀ ਮੈਲੁ ਨ ਤਨ ਤੇ ਜਾਤਿ।
ਇਸ ਦੇਹੀ ਕਉ ਬਹੁ ਸਾਧਨਾ ਕਰੈ।
ਮਨ ਤੇ ਕਬਹੂੰ ਨ ਬਿਖਿਆ ਟਰੈ।
ਜਲਿ ਧੋਵੈ ਬਹੁ ਦੇਹ ਅਨੀਤਿ।
ਸੁਧ ਕਹਾਂ ਹੋਇ ਕਾਚੀ ਭੀਤਿ।3।
ਬਹੁਤੁ ਸਿਆਣਪ ਜਮ ਕਾ ਭਉ ਬਿਆਪੈ
ਅਨਿਕ ਜਤਨ ਕਰਿ ਤ੍ਰਿਸਨ ਨ ਧ੍ਰਾਪੈ
ਭੇਖ ਅਨੇਕ ਅਗਨਿ ਨਹੀਂ ਬੁਝੈ।
ਕੋਟਿ ਉਪਾਵ ਦਰਗਾਹ ਨਹੀਂ ਸਿਝੈ
ਛੂਟਸਿ ਨਾਹੀ ਊਭ ਪਇਆਲਿ।
ਮੋਹਿ ਬਿਆਪਤਿ ਮਾਇਆ ਜਾਲਿ
ਅਵਰ ਕਰਤੂਤਿ ਸਗਲੀ ਜਮੁ ਡਾਨੈ।
ਗੋਵਿੰਦ ਭਜਨ ਬਿਨੁ ਤਿਲੁ ਨਹੀਂ ਮਾਨੈ
ਹਰਿ ਕਾ ਨਾਮੁ ਜਪਤ ਦੁਖ ਜਾਇ।
ਨਾਨਕ ਬੋਲੈ ਸਹਜਿ ਸੁਭਾਇ।4।

ਸੋ ਗੁਰੂ ਸਾਹਿਬ ਨੇ ਸਿਮਰਨ ਅਤੇ ਹੋਰ ਸ੍ਰੇਸ਼ਟ ਗੁਣਾਂ ਦੇ ਵਿਧਾਨ ਉਤੇ ਹੀ ਬਹੁਤਾ ਜ਼ੋਰ ਦਿਤਾ ਹੈ :-

*(1) ਪ੍ਰਭੂ ਸਿਮਰਨ*

ਦਰਅਸਲ ਗੁਰੂ ਸਾਹਿਬ ਨੇ ਪਹਿਲੀ ਤੇ ਦੂਜੀ ਅਸ਼ਟਪਦੀ ਵਿਚ ਪ੍ਰਭੂ ਸਿਮਰਨ ਦੀ ਪੂਰੀ ਵਕਾਲਤ ਕੀਤੀ

ਹੈ ਤੇ ਇਸੇ ਨੂੰ ਅਪਣਾਉਣ ਨਾਲ ਸੱਚੇ ਸੁਖ ਦੀ ਪ੍ਰਾਪਤੀ ਹੁੰਦੀ ਦੱਸੀ ਹੈ। ਪਰ ਚੂੰਕਿ ਬਹੁਤੇ ਲੋਕ, ਹੋਰ ਕਰਮ ਕਾਂਡਾਂ ਵਿਚ ਵਿਸ਼ਵਾਸ ਰਖਦੇ ਸਨ ਤੇ ਵੱਖ ਵੱਖ ਤਰ੍ਹਾਂ ਉਹ ਕਰਮ ਕਰਦੇ ਵੀ ਸਨ, ਇਸ ਕਰਕੇ ਉਨ੍ਹਾਂ ਬਾਰੇ ਰਾਇ ਦੇਣਾ ਜ਼ਰੂਰੀ ਗੱਲ ਸੀ। ਜਿਸ ਨੂੰ ਉਨ੍ਹਾਂ ਤੀਜੀ ਅਸਟਪਦੀ ਵਿਚ ਬਿਆਨ ਕੀਤਾ ਤੇ ਸਾਫ ਕਿਹਾ ਹੈ ਕਿ ਇਹ ਕਰਮ, ਜੀਵਨ ਨੂੰ ਉਚੇਰਾ ਉਠਾਉਣ ਵਿਚ ਇਤਨੇ ਸਾਰਥਿਕ ਸਿੱਧ ਨਹੀਂ ਹੁੰਦੇ। ਮਿਸਾਲ ਲਈ ਜਾਪ, ਤਾਪ, ਗਿਆਨ ਮਾਰਗ, ਧਿਆਨ ਮਾਰਗ, ਜੋਗ ਅਭਿਆਸ, ਬਨਵਾਸ, ਪੁੰਨਦਾਨ, ਵਰਤ, ਨੇਮ, ਤੀਰਥ ਇਸ਼ਨਾਨ, ਤੀਰਥ ਮ੍ਰਿਤੂ, ਜੈਨ ਮਤ ਦੇ ਕਠੋਰ ਸਾਧਨ, ਸ਼ਾਸਤ੍ਰੀ ਸਿਆਣਪਾਂ ਤੇ ਭੇਖ ਅਡੰਬਰ - ਸਭ ਨੂੰ ਅਕਾਰਥ ਕਹਿਕੇ ਰੱਦ ਕਰ ਦਿੱਤਾ ਗਿਆ ਹੈ।

ਪ੍ਰਾਚੀਨ ਭਾਰਤ ਵਿਚ ਬਹੁਤੇ ਕਰਮ, ਸਰੀਰ ਨੂੰ ਕਸ਼ਟ ਦੇਣ ਵਾਲੇ, ਇਸ ਲਈ ਕੀਤੇ ਜਾਂਦੇ ਸਨ ਤਾਂ ਕਿ ਸਰੀਰ ਵਾਸਨਾ ਜਾਂ ਭੋਗ ਭੋਗਣ ਦੇ ਕਾਬਲ ਹੀ ਨ ਰਹੇ। ਵਡੇ ਵਡੇ ਤਪ ਸਾਧਣੇ, ਭੁਖੇ ਪਿਆਸੇ ਰਹਿਣਾ, ਨੰਗੇ ਭੁੱਖੇ ਦਿਨ ਕੱਟਣਾ, ਜਲਧਾਰਾ ਕਰਨਾ ਜਾਂ ਅਗਨਿ ਤਾਪਣਾ ਆਦਿ ਸਭ ਵੱਡੀਆਂ ਨੇਕੀਆਂ ਵਿਚ ਸ਼ਾਮਲ ਸੀ ਪਰ ਸਰੀਰ ਨੂੰ ਇਤਨੇ ਸੰਕਟਾਂ ਵਿਚ ਪਾ ਕੇ ਵੀ ਮਨ ਨਹੀਂ ਸੀ ਸਾਧਿਆ ਜਾਂਦਾ। ਜੇ ਕਿਸੇ ਦਾ ਮਨ ਮਾੜਾ ਮੋਟਾ ਠੀਕ ਵੀ ਹੋ ਜਾਂਦਾ ਤਾਂ ਉਹ ਆਪਣੀ ਪਵਿਤ੍ਰਤਾ ਯਾ ਨੇਕੀ ਦਾ ਦਾਅਵਾ ਕਰਕੇ ਫਿਰ ਹਉਮੈ ਨਾਲ ਮਲੀਨ ਹੋ ਜਾਂਦਾ ਸੀ। ਇਸ ਕਰਕੇ ਗੁਰੂ ਸਾਹਿਬ ਨੇ ਇਨ੍ਹਾਂ

ਕਰਮ-ਕਾਂਡਾਂ ਨੂੰ ਆਪਣੀ ਧਰਮ ਸਾਧਨਾ ਵਿਚ ਉਕਾ ਥਾਂ ਨਹੀਂ ਦਿਤਾ। ਉਨ੍ਹਾਂ ਦੇ ਵਿਚਾਰ ਤੇ ਅਨੁਭਵ ਅਨੁਸਾਰ ਸਾਰੇ ਧਰਮਾਂ ਵਿਚੋਂ ਸ੍ਰੇਸ਼ਟ ਧਰਮ ਹਰਿ ਕਾ ਸਿਮਰਨ ਹੀ ਹੈ ਤੇ ਇਹੋ ਸਭ ਤੋਂ ਉਤਮ ਕਰਮ ਹੈ :-

ਸਰਬ ਧਰਮ ਮਹਿ ਸ੍ਰੇਸਟ ਕਰਮੁ
ਹਰਿ ਕੋ ਨਾਮ ਜਪਿ ਨਿਰਮਲ ਕਰਮੁ।
ਸਗਲਿ ਕ੍ਰਿਆ ਮਹਿ ਊਤਮ ਕ੍ਰਿਆ
ਸਾਧਸੰਗਿ ਦੁਰਮਤਿ ਮਲ ਹਿਰਿਆ।

ਇਹ ਸ੍ਰੇਸ਼ਟ ਧਰਮ ਦੀ ਪਾਠਸ਼ਾਲਾ ਸਾਧਸੰਗਤ ਹੈ ਜਿਥੇ ਕਿ ਦੁਰਮਤਿ ਦੀ ਮੈਲ ਧੋਤੀ ਜਾਂਦੀ ਹੈ ਤੇ ਗੁਰਮਤਿ ਦੀ ਪਾਹ ਚੜ੍ਹਦੀ ਹੈ। ਸੋ ਬਾਰ ਬਾਰ ਗੁਰੂ ਸਾਹਿਬ ਨੇ ਇਹੋ ਦ੍ਰਿੜ੍ਹ ਕਰਾਇਆ ਹੈ ਕਿ ਸਾਰੇ ਉਦਮਾਂ ਵਿਚੋਂ ਭਲਾ ਉੱਦਮ ਹਰਿ ਨਾਮ ਦਾ ਜਾਪ ਹੈ, ਹਰਿ ਕੀਰਤਨ ਹੈ, ਰੱਬੀ ਮਹਿਮਾ ਹੈ। ਬਾਕੀ ਬਾਣੀ ਵਿਚ ਵੀ ਇਸੇ ਗੱਲ ਤੇ ਜ਼ੋਰ ਦਿੱਤਾ ਗਿਆ ਹੈ ਕਿ ਹਉਮੈ ਤਿਆਗ ਕੇ ਜੇ ਪ੍ਰਭੂ ਸਿਮਰਨ ਕੀਤਾ ਜਾਵੇ ਤਾਂ ਆਤਮਾ ਸ਼ੁਧ ਹੁੰਦੀ ਹੈ ਤੇ ਆਤਮਾ ਦੀ ਸ਼ੁਧੀ ਨਾਲ ਸੱਚੇ ਧਰਮ ਦੀ ਸੋਝੀ ਆਉਂਦੀ ਹੈ, ਗੁਰੂ ਤੋਂ ਤੇ ਸਾਧਸੰਗਤ ਤੋਂ।

*(2)* ਗੁਰੂ ਦੀ ਆਗਿਆ ਵਿਚ ਚਲਣਾ ਤੇ ਸਾਧੂ ਦੀ ਸੰਗਤ ਕਰਨਾ ਇਸ ਪਾਸੇ ਚਲਣ ਲਈ ਇਤਨਾ ਜ਼ਰੂਰੀ ਹੈ ਕਿ ਇਹ ਵੀ ਧਰਮ ਕਰਮ ਦਾ ਹੀ ਅੰਗ ਬਣਾਕੇ ਦ੍ਰਿੜਾਇਆ ਗਿਆ ਹੈ। ਗੁਰੂ ਉਹ ਹੈ ਜੋ ਸਤਿ ਪੁਰਖ ਨਾਲ ਅਭੇਦ ਹੈ, ਉਸੇ ਦੀ ਰਹਿਨੁਮਾਈ ਸੇਵਕ ਨੂੰ ਉਸ ਪਾਸ ਲਿਜਾ ਸਕਦੀ ਹੈ। ਸੇਵਕ

ਲਈ ਵੱਡੀ ਸ਼ਰਤ ਨਿਰਹੰਗਤਾ ਤੇ ਨਿਸ਼ਕਾਮਤਾ ਧਾਰਨ ਕਰਨਾ ਹੈ।

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ
ਗੁਰ ਕੀ ਆਗਿਆ ਮਨ ਮਹਿ ਸਹੈ।
ਆਪਸ ਕਉ ਕਰਿ ਕਛੁ ਨ ਜਨਾਵੈ
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ।
ਮਨ ਬੇਚੈ ਸਤਿਗੁਰ ਕੈ ਪਾਸਿ
ਤਿਸ ਸੇਵਕ ਕੇ ਕਾਰਜ ਰਾਸਿ।
ਸੇਵਾ ਕਰਤ ਹੋਇ ਨਿਹਕਾਮੀ
ਤਿਸ ਕਉ ਹੋਤ ਪਰਾਪਤ ਸੁਆਮੀ।2।18।

ਸਤਿਗੁਰੂ ਮਾੜੇ ਪਾਸੇ ਲਗੇ ਮਨ ਨੂੰ ਠੀਕ ਕਰਕੇ ਚੰਗਿਆਈਆਂ ਵਲ ਲਾਉਂਦਾ ਹੈ ਤੇ ਭਲੇ ਪੁਰਸ਼ਾਂ ਦੀ ਸੰਗਤ ਨਾਲ ਇਹ ਰੁਝਾਨ ਹੋਰ ਪਰਿਪੱਕ ਹੁੰਦਾ ਰਹਿੰਦਾ ਹੈ। ਸੱਤਵੀਂ ਅਸਟਪਦੀ, ਸਾਧ ਸੰਤ ਦੇ ਮੇਲ ਜੋਲ ਤੋਂ ਸ਼ਖਸੀਅਤ ਵਿਚ ਆਏ ਵਿਕਾਸ ਨੂੰ ਭਲੀ ਭਾਂਤ ਉਜਾਗਰ ਕਰਦੀ ਹੈ ਕਿ ਕਿਸ ਤਰ੍ਹਾਂ ਨਵੇਂ ਪ੍ਰਕਾਸ਼ਮਈ ਜੀਵਨ ਦਾ ਅਰੰਭ ਹੁੰਦਾ ਹੈ :-

ਸਾਧ ਕੈ ਸੰਗਿ ਮੁਖ ਊਜਲ ਹੋਤ
ਸਾਧ ਸੰਗਿ ਮਲੁ ਸਗਲੀ ਖੋਤ
ਸਾਧ ਕੈ ਸੰਗਿ ਮਿਟੈ ਅਭਿਮਾਨੁ
ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ।੧।

*(3) ਬੁਰਿਆਈ ਦਾ ਤਿਆਗ*

ਗੁਰੂ ਦੇ ਉਪਦੇਸ਼ ਤੇ ਸਾਧੂ ਦੀ ਪ੍ਰੇਰਨਾ ਦਾ ਫਲ ਇਹ

ਹੈ ਕਿ ਸਭ ਤੋਂ ਪਹਿਲਾਂ ਬੁਰਿਆਈਆਂ ਦਾ ਤਿਆਗ ਕੀਤਾ ਜਾਵੇ। ਦਰਅਸਲ ਇਹ ਬੁਰਿਆਈਆਂ, ਔਗੁਣ ਤੇ ਵਿਕਾਰ ਹੀ ਹਨ ਜੋ ਮਨੁਖੀ ਆਤਮਾ ਨੂੰ ਮਲੀਨ ਕਰਦੇ ਹਨ ਤੇ ਮੈਲੀ ਰੂਹ ਪਰਮੇਸ਼ਰ ਦਾ ਵਸਲ ਹਾਸਲ ਨਹੀਂ ਕਰ ਸਕਦੀ। ਜਨਮ ਜਨਮਾਂਤ੍ਰਾਂ ਤੋਂ ਇਹ ਵਿਕਾਰ ਮਨੁੱਖ ਨੂੰ ਮਲੀਨ ਕਰਦੇ ਆ ਰਹੇ ਹਨ :-

ਬੈਰ ਬਿਰੋਧ ਕਾਮ ਕ੍ਰੋਧ ਮੋਹ।
ਝੂਠ ਬਿਕਾਰ ਮਹਾਂ ਲੋਭ ਧ੍ਰੋਹ
ਇਆਹੂ ਜੁਗਤਿ ਬਿਹਾਨੇ ਕਈ ਜਨਮ।
ਨਾਨਕ ਰਾਖਿ ਲੇਹੁ ਆਪਨ ਕਰਿ ਕਰਮ।7।

ਇਸ ਲਈ ਸਭ ਤੋਂ ਪਹਿਲਾਂ ਜ਼ਰੂਰੀ ਹੈ ਕਿ ਆਤਮਿਕ ਸ਼ੁਧੀ ਕੀਤੀ ਜਾਵੇ। ਇਸ ਸ਼ੁਧੀ ਦਾ ਮਾਰਗ ਗੁਰੂ ਦਰਸਾਉਂਦਾ ਹੈ, ਸਾਧੂ ਦੀ ਸੰਗਤ ਸਦਕੇ ਬਿਰਤੀ ਇਸ ਪਾਸੇ ਲਗਦੀ ਹੈ।

ਸਿਖ ਕੀ ਗੁਰ ਦੁਰਮਤਿ ਮਨੁ ਹਿਰੈ
ਗੁਰਬਚਨੀ ਹਰਿਨਾਮ ਉਚਰੈ।
ਸਤਿਗੁਰ ਸਿਖ ਕੇ ਬੰਧਨ ਕਾਟੈ
ਗੁਰ ਕਾ ਸਿਖੁ ਬਿਕਾਰ ਤੇ ਹਾਟੈ।੧।18।
ਜਨਮ ਮਰਨ ਕੇ ਮਿਟੇ ਅੰਦੇਸੇ।
ਸਾਧੂ ਕੇ ਪੂਰਨ ਉਪਦੇਸੇ।
ਭਉ ਚੂਕਾ ਨਿਰਭਉ ਹੋਇ ਬਸੈ।
ਸਗਲ ਬਿਆਧਿ ਮਨ ਤੇ ਖੈ ਨਸੈ।7।18 ਅ.

ਇਸ ਲਈ ਆਤਮਿਕ ਸਫ਼ਾਈ ਲਈ ਜ਼ੋਰ ਇਸ ਗੱਲ

ਤੇ ਦਿਤਾ ਗਿਆ ਹੈ ਕਿ ਸਿੱਖ, ਵਿਕਾਰਾਂ ਤੋਂ ਆਪਣੇ ਆਪ ਨੂੰ ਬਚਾਵੇ, ਕੰਨਾਂ ਨੂੰ ਨਿੰਦਾ ਤੋਂ, ਨੇਤ੍ਰਾਂ ਨੂੰ ਪਰ-ਰੂਪ ਤੱਕਣ ਤੋਂ, ਰਸਨਾ ਨੂੰ ਰਸਾਂ ਕਸਾਂ ਦੇ ਸੁਆਦ ਤੋਂ, ਪੈਰਾਂ ਨੂੰ ਮੰਦੇ ਪਾਸੇ ਤੁਰਨ ਤੋਂ ਅਤੇ ਮਨ ਨੂੰ ਵਾਸਨਾ, ਲੋਭ ਲਾਲਚ ਤੋਂ ਦੂਰ ਰਖੇ ਕਿਉਂਕਿ ਇਹ ਸਭ ਕੂੜ ਹੈ, ਫਜ਼ੂਲ ਬਕੜਵਾਦ ਹੈ, ਸੋ ਇੰਦ੍ਰਯਜਿਤ ਹੋਣ ਦੀ ਲੋੜ ਹੈ ਤਾਂ ਕਿ ਇਹ ਜਾਲ ਮੁੜ ਬੰਧਨ ਨ ਪਾ ਸਕਣ।

ਖਾਸ ਨਸੀਹਤਾਂ ਇਹ ਹਨ :-

ਮਿਥਿਆ ਨਾਹੀ ਰਸਨਾ ਪਰਸ
ਮਨ ਮਹਿ ਪ੍ਰੀਤਿ ਨਿਰੰਜਨ ਦਰਸ।
ਪਰਤ੍ਰਿਆ ਰੂਪ ਨ ਪੇਖੈ ਨੇਤ੍ਰ
ਸਾਧ ਕੀ ਟਹਿਲ ਸੰਤ ਸੰਗਿ ਹੇਤ।
ਕਰਨ ਨ ਸੁਨੈ ਕਾਹੂੰ ਕੀ ਨਿੰਦਾ
ਸਭ ਤੇ ਜਾਨੈ ਆਪਸ ਕਉ ਮੰਦਾ।
ਗੁਰਪ੍ਰਸਾਦਿ ਬਿਖਿਆ ਪਰਹਰੈ
ਮਨ ਕੀ ਬਾਸਨਾ ਮਨ ਤੇ ਟਰੈ।
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ
ਨਾਨਕ ਕੋਟਿ ਮਧੇ ਕੋ ਐਸਾ ਅਪਰਸ।੧।

ਸਗਲ ਤਿਆਗੇ ਦੁਸਟ ਕਾ ਸੰਗੁ . . .
ਮਨ ਤੇ ਬਿਨਸੈ ਸਗਲਾ ਭਰਮੁ
ਕਰਿ ਪੂਜੈ ਸਗਲਾ ਪਾਰਬ੍ਰਹਮੁ
ਸਾਧਸੰਗਿ ਪਾਪਾ ਮਲੁ ਖੋਵੈ

ਤਿਸੁ ਭਗਉਤੀ ਕੀ ਮਤਿ ਊਤਮੁ ਹੋਵੈ।3।

ਕਈ ਵਾਰ ਆਪ ਇਨ੍ਹਾਂ ਬਦੀਆਂ ਤੋਂ ਪੂਰਨ ਭਾਂਤ ਬਚ ਨਹੀਂ ਹੁੰਦਾ। ਇਸ ਕਰਕੇ ਅਨੇਕ ਥਾਂਈ ਗੁਰਦੇਵ ਦੀ ਮੇਹਰ ਮੰਗੀ ਹੈ, ਅਰਦਾਸ ਕੀਤੀ ਹੈ ਕਿ ਤੂੰ ਹੀ ਸਾਡੀਆਂ ਇਹ ਕਾਲਖਾਂ ਧੋ ਛੱਡ।

ਕਾਮ ਕ੍ਰੋਧ ਅਰ ਲੋਭ ਮੋਹ, ਬਿਨਸਿ ਜਾਇ ਅਹੰਮੇਵ

ਨਾਨਕ ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ ਗੁਰਦੇਵ।੧।

ਇਸ ਤਰ੍ਹਾਂ ਪਾਪ ਜਾਂ ਬੁਰਿਆਈ ਤੋਂ ਬਚਣ ਦੀ ਬਾਰ ਬਾਰ ਤਾਕੀਦ ਕੀਤੀ ਗਈ ਹੈ ਤਾਂ ਕਿ ਆਤਮਾ ਪਵਿਤਰ ਹੋ ਕੇ ਰੱਬੀ ਮਿਲਾਪ ਦੇ ਯੋਗ ਹੋ ਸਕੇ।

*(4) ਨਿੰਮ੍ਰਤਾ*

ਕਈ ਭਲੇ ਪੁਰਸ਼ ਆਮ ਵਿਕਾਰਾਂ ਜਾਂ ਔਗੁਣਾਂ ਤੋਂ ਆਪਣੇ ਆਪ ਨੂੰ ਬਚਾ ਕੇ ਨੇਕੀ ਵਲ ਲਗ ਜਾਂਦੇ ਹਨ, ਇਹ ਇਕ ਚੰਗੀ ਅਵਸਥਾ ਹੈ ਪਰ ਹੌਲੀ ਹੌਲੀ ਖੁਦ ਹਉਮੈ ਦਾ ਸ਼ਿਕਾਰ ਹੋ ਜਾਂਦੇ ਹਨ। ਗੁਰੂ ਸਾਹਿਬ ਨੇ ਇਸਦਾ ਵਧੀਆ ਇਲਾਜ ਦੱਸਿਆ ਹੈ ਨਿੰਮ੍ਰਤਾ, ਨਿਰਮਾਣਤਾ। ਭਾਰਤੀ ਸਾਧਕ ਆਮ ਤੌਰ ਤ ਚਾਰ ਪਦਾਰਥਾਂ ਦੇ ਇਛਕ ਰਹੇ ਹਨ ਤੇ ਇਨ੍ਹਾਂ ਮੰਤਵਾਂ ਦੀ ਪੂਰਤੀ ਲਈ ਹੀ ਉਹ ਸਾਰੇ ਕਰਮ ਧਰਮ ਕਰਦੇ ਆਏ ਹਨ, ਇਹ ਮੰਤਵ ਹਨ - ਧਰਮ, ਅਰਥ, ਕਾਮ, ਮੋਖ। ਗੁਰੂ ਜੀ ਨੇ ਇਹ ਗੱਲ ਸਮਝਾਈ ਹੈ ਕਿ ਸਾਧਸੰਗਤ ਤੋਂ ਇਨ੍ਹਾਂ ਚਾਰੇ ਪਦਾਰਥਾਂ ਦੀ ਪ੍ਰਾਪਤੀ ਸੰਭਵ ਹੈ ਪਰ ਇਸ ਤੋਂ ਵੀ ਵਡੇਰੀ ਪ੍ਰਾਪਤੀ ਲਈ ਜੇ ਤਾਂਘ ਹੋਵੇ ਤਾਂ ਨਿੰਮ੍ਰਤਾਵਾਨ

ਹੋਣਾ ਸਭ ਤੋਂ ਵੱਧ ਜ਼ਰੂਰੀ ਹੈ। ਨਿੰਮ੍ਰਤਾ ਤੇ ਗਰੀਬੀ ਹੀ ਉਹ ਭੂਸ਼ਣ ਹੈ ਜੋ ਪਰਮ ਮਨੁਖ ਦਾ ਸ਼ਿੰਗਾਰ ਬਣਦਾ ਹੈ। ਸ੍ਰੇਸ਼ਟਾਚਾਰ ਦਾ ਸਾਰੰਸ਼, ਹਲੀਮ ਹੋਣਾ ਹੈ :-

ਚਾਰਿ ਪਦਾਰਥ ਜੇਕੋ ਮਾਂਗੈ।
ਸਾਧ ਜਨਾ ਕੀ ਸੇਵਾ ਲਾਗੈ।
ਜੇਕੋ ਅਪੁਨਾ ਦੂਖੁ ਮਿਟਾਵੈ।
ਹਰਿ ਹਰਿ ਨਾਮੁ ਰਿਦੈ ਸਦ ਗਾਵੈ।
ਜੇ ਕੋ ਅਪੁਨੀ ਸ਼ੋਭਾ ਲੋਰੈ।
ਸਾਧ ਸੰਗਿ ਇਹ ਹਉਮੈ ਛੋਰੈ,
'ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ।
ਸਾਧਸੰਗਿ ਜਾਕਾ ਮਿਟੈ ਅਭਿਮਾਨੁ।
ਆਪਸ ਕਉ ਜੋ ਜਾਣੈ ਨੀਚਾ।
ਸੋਊ ਗਨੀਐ ਸਭ ਤੇ ਊਚਾ।
ਜਾਕਾ ਮਨੁ ਹੋਇ ਸਗਲ ਕੀ ਰੀਨਾ।
ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ।6।

ਬ੍ਰਹਮ ਗਿਆਨੀ ਵਾਲੀ ਅਸਟਪਦੀ ਵਿਚ ਵੀ ਇਹ ਉਚੇਚਾ ਜ਼ਿਕਰ ਹੈ ਕਿ ਉਹ ਗਰੀਬੀ ਤੇ ਆਜਜ਼ੀ ਨਾਲ ਅਲੰਕ੍ਰਿਤ ਰਹਿੰਦਾ ਹੈ ਤੇ ਨਾਲ ਹੀ ਦੂਜੇ ਦੀ ਭਲਾਈ ਲਈ ਉਤਸੁਕ ਹੁੰਦਾ ਹੈ।

ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ
ਬ੍ਰਹਮ ਗਿਆਨੀ ਪਰਉਪਕਾਰ ਉਮਾਹਾ।

ਵੱਡੇ ਬਣਨ ਦਾ ਅਸਲ ਰਾਹ ਛੋਟੇ ਜਾਂ ਵਿਨਿੰਮ੍ਰ ਹੋਣਾ

ਹੈ, ਜੋ ਆਪਣੇ ਆਪ ਨੂੰ ਨੀਚ ਕਹਾ ਸਕਦਾ ਹੈ, ਉਹੋ ਉਚਾ ਬਣਨ ਦਾ ਅਧਿਕਾਰ ਪਾਉਂਦਾ ਹੈ। ਨਿੰਮ੍ਰਤਾ ਨੂੰ ਕੋਈ ਛੋਟੀ ਗੱਲ ਨ ਸਮਝਿਆ ਜਾਵੇ ਸਗੋ ਸਤਿਗੁਰਾਂ ਇਹ ਗੱਲ ਦ੍ਰਿੜ੍ਹਾਈ ਹੈ ਕਿ ਹਲੀਮੀ ਜਾਂ ਮਸਕੀਨਗੀ ਧਾਰਨ ਵਾਲਾ ਪੁਰਸ਼ ਦੋਹਾਂ ਲੋਕਾਂ ਵਿਚ ਹੀ ਵਡਿਆਈ ਤੇ ਸੱਚੀ ਖੁਸ਼ੀ ਹਾਸਲ ਕਰਦਾ ਹੈ।

ਕਰਿ ਕਿਰਪਾ ਜਿਸਕੈ ਹਿਰਦੈ ਗਰੀਬੀ ਬਸਾਵੈ
ਨਾਨਕ ਈਹਾਂ ਮੁਕਤੁ ਆਗੈ ਸੁਖੁ ਪਾਵੈ।੧।
'ਸੁਖੀ ਬਸਹਿ ਮਸਕੀਨੀਆ ਆਪਿ ਨਿਵਾਰ ਤਲੇ।'

12 ਵੀਂ ਅਸਟਪਦੀ ਨਿੰਮ੍ਰਤਾ ਦੀ ਮਹਿਮਾ ਦਸਦੀ ਤੇ ਗ਼ਰੂਰ ਦਾ ਸਿਰ ਚਕਨਾਚੂਰ ਕਰਦੀ ਹੈ। ਨਿੰਮ੍ਰਤਾ ਦਾ ਤਿਆਗ ਕਰਕੇ ਜੋ ਝੂਠੇ ਅਭਿਮਾਨ ਦਾ ਸ਼ਿਕਾਰ ਹੁੰਦਾ ਹੈ, ਉਹ ਸਮਝਦਾਰ ਨਹੀਂ। ਜੋ ਕਿਸੇ ਨੂੰ ਕੁਝ ਜਾਣਦਾ ਹੀ ਨਹੀਂ, ਉਹ ਅੰਤ ਖੁਆਰ ਹੁੰਦਾ ਹੈ। ਇਸ ਕਰਕੇ ਅੱਛਾ ਹੈ ਕਿ ਨਿੰਮ੍ਰਤਾ ਤੇ ਆਜਜ਼ੀ ਨੂੰ ਆਪਣੇ ਸਾਥੀ ਬਣਾਇਆ ਜਾਵੇ। ਇਸ ਲੋਕ ਵਿਚ ਜਿਸਦੀ ਆਤਮਾ ਦ੍ਰਵੀਭੂਤ ਨਹੀਂ ਹੁੰਦੀ, ਦੂਜੇ ਲਈ, ਸੁਹਿਰਦ ਨਹੀਂ, ਉਹ ਪਰਲੋਕ ਕਿਵੇਂ ਸਵਾਰ ਸਕਦਾ ਹੈ। ਇਸ ਕਰਕੇ ਨਿੰਮ੍ਰਤਾ ਧਾਰਨਾ ਦੋਹਾਂ ਜਹਾਨਾਂ ਦੀ ਭਲਾਈ ਲਈ ਅਤਿਅੰਤ ਆਵੱਸ਼ਕ ਹੈ।

### *(5) ਸਮਦ੍ਰਿਸ਼ਟੀ*

ਚੰਗੇ ਮੰਦੇ, ਉਚੇ ਨੀਵੇਂ, ਮਿਤ੍ਰ, ਸ਼ਤ੍ਰੂ, ਧਨੀ ਨਿਰਧਨ ਸਭ ਨੂੰ ਇਕ ਦ੍ਰਿਸ਼ਟੀ ਨਾਲ ਤੱਕ ਕੇ ਇਕ ਸਮਾਨ ਵਰਤਾਉ

ਕਰਨਾ ਔਖੀ ਗੱਲ ਹੈ ਪਰ ਜੋ ਗੁਰੂ ਦੇ ਮਾਰਗ ਤੇ ਚਲਦਾ ਸਿਮਰਨ ਦਾ ਸ਼ਾਹ-ਰਾਹ ਆਪਣਾ ਲੈਂਦਾ ਹੈ, ਉਸਨੂੰ ਹਰ ਥਾਂ ਪ੍ਰਭੂ ਪਰਮੇਸ਼ਰ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਕਰਕੇ ਉਹ ਕਿਸੇ ਨੂੰ ਚੰਗਾ ਮੰਦਾ ਜਾਂ ਛੋਟਾ ਵੱਡਾ ਨ ਸਮਝਕੇ ਉਸੇ ਪਰਮਾਤਮਾ ਦਾ ਰੂਪ ਸਮਝਦਾ ਤੇ ਸਭ ਨੂੰ ਪਿਆਰ ਕਰਦਾ ਹੈ। ਵੈਸੇ ਇਹ ਗੱਲ ਅੱਜ ਕੱਲ ਦੀ ਦੁਨੀਆਂ ਵਿਚ ਯਥਾਰਥਕ ਨਹੀਂ ਜਾਪਦੀ ਤੇ ਨਾਹੀ ਛੇਤੀ ਛੇਤੀ ਹਰ ਕੋਈ ਇਸਨੂੰ ਇਉਂ ਪਰਵਾਣ ਕਰਦਾ ਹੈ ਜਿਵੇਂ ਕਿ ਸਤਿਗੁਰਾਂ ਇਸਨੂੰ ਚਿਤ੍ਰਿਤ ਕੀਤਾ ਹੈ ਲੇਕਿਨ ਗੁਰੂ ਸਾਹਿਬ ਨੇ ਸੁਖਮਨੀ ਵਿਚ ਸੰਪੂਰਨ ਮਨੁੱਖ ਦਾ ਇਕ ਜ਼ਰੂਰੀ ਲੱਛਣ ਮੰਨਦਿਆਂ ਬਾਰ ਬਾਰ ਇਹ ਕਿਹਾ ਹੈ ਕਿ ਬ੍ਰਹਮ ਗਿਆਨੀ ਰਾਗ ਦ੍ਵੈਖ ਤੇ ਸੁਖ ਦੁਖ ਵਿਚ ਸਮਾਨ ਰਹਿੰਦਾ ਹੈ ਤੇ ਹਰ ਮਿਤ੍ਰ ਸ਼ਤ੍ਰੂ, ਰਾਜਾ ਰੰਕ, ਊਚ ਨੀਚ, ਕੰਚਨ ਮਾਟੀ ਨੂੰ ਸਮਦ੍ਰਿਸ਼ਟੀ ਨਾਲ ਤੱਕਦਾ ਹੈ। ਇਸ ਸਮਦ੍ਰਿਸ਼ਟੀ ਵਿਚ ਬੁਰਾਈ ਉੱਕਾ ਹੀ ਨਹੀਂ, ਸਗੋਂ ਸਰਬਤ ਦੀ ਭਲਾਈ ਦਾ ਸ਼ੁਭ ਚਿੰਤਨ ਹੈ :-

ਬ੍ਰਹਮ ਗਿਆਨੀ ਕੈ ਦ੍ਰਿਸ਼ਟਿ ਸਮਾਨਿ
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ।੧।8।
ਬ੍ਰਹਮ ਗਿਆਨੀ ਸਦਾ ਸਮ-ਦਰਸੀ
ਬ੍ਰਹਮ ਗਿਆਨੀ ਕੀ ਦ੍ਰਿਸ਼ਟਿ ਅੰਮ੍ਰਿਤੁ ਬਰਸੀ।3।8।

ਅਜੇਹੇ ਸੁਭਾਉ ਵਾਲੇ ਨੂੰ ਮਰਨ ਪਿਛੋਂ ਮੁਕਤੀ ਲੈਣ ਦੀ ਲੋੜ ਨਹੀ, ਉਹ ਜੀਉਂਦਿਆਂ ਜੀ ਮੁਕਤ ਹੈ, ਚੂੰਕਿ ਉਹ ਸਭ ਦੇ ਭਲੇ ਲਈ ਵਰਤਦਾ ਅਤੇ ਸਭ ਉਸ ਦੇ ਸ਼ੁਭ ਚਿੰਤਕ ਹੁੰਦੇ

ਜਾਂਦੇ ਹਨ :-

ਪ੍ਰਭ ਕੀ ਆਗਿਆ ਆਤਮ ਹਿਤਾਵੈ।
ਜੀਵਨ ਮੁਕਤਿ ਸੋਊ ਕਹਾਵੈ।
ਤੈਸਾ ਹਰਖੁ ਤੈਸਾ ਉਸੁ ਸੋਗੁ।
ਸਦਾ ਅਨੰਦੁ ਤਹ ਨਹੀਂ ਬਿਓਗੁ
ਤੈਸਾ ਸੁਵਰਨੁ ਤੈਸੀ ਉਸੁ ਮਾਟੀ।
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ।
ਤੈਸਾ ਮਾਨੁ ਤੈਸਾ ਅਭਿਮਾਨੁ।
ਤੈਸਾ ਰੰਕ ਤੈਸਾ ਰਾਜਾਨੁ।
ਜੋ ਵਰਤਾਏ ਸਾਈ ਜੁਗਤਿ।
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ।7।9।
'ਸੰਤ ਜਨਾ ਕੇ ਪੇਖਨੁ ਸਭੁ ਬ੍ਰਹਮ।
ਸੰਤ ਜਨਾ ਕੇ ਹਿਰਦੈ ਸਭਿ ਧਰਮ।4।
ਸਾਧ ਸੰਗਿ ਕਿਸ ਸਿਉ ਨਹੀਂ ਬੈਰੁ।
ਸਾਧ ਕੈ ਸੰਗਿ ਨ ਬੀਗਾ ਪੈਰੁ।'
ਸਾਧ ਕੈ ਸੰਗਿ ਨਾਹੀ ਕੋ ਮੰਦਾ।
ਸਾਧਸੰਗਿ ਜਾਨੈ ਪਰਮਾਨੰਦਾ।3।

ਸਮ-ਦ੍ਰਿਸ਼ਟਾ ਹੋਣਾ ਕੋਈ ਮਾਮੂਲੀ ਗੱਲ ਨਹੀਂ, ਇਹ ਤਾਂ ਪ੍ਰੌਢ ਮਾਨਵਤਾ ਦਾ ਲੱਛਣ ਹੈ ਤੇ ਕਿਸੇ ਵਿਰਲੇ ਦੇ ਭਾਗਾਂ ਵਿਚ ਹੀ ਇਹ ਗੁਣ ਆਉਂਦਾ ਹੈ। ਧਰਮਾਤਮਾ ਵਿਅਕਤੀ ਦ੍ਵੈਸ਼ ਭਾਵਨਾ ਤੋਂ ਉਤਾਂਹ ਲੰਘ ਜਾਂਦਾ ਹੈ ਤੇ ਉਸਨੂੰ ਆਪਣਾ ਪਿਆਰਾ ਪਰਮੇਸਰ ਹੀ ਸਾਰੇ ਰਵਿਆ ਦਿਸਦਾ ਹੈ, ਇਸ ਲਈ

ਉਹ ਕਿਸੇ ਨੂੰ ਤ੍ਰਿਸਕਾਰ ਦੀ ਦ੍ਰਿਸ਼ਟੀ ਨਾਲ ਦੇਖ ਹੀ ਨਹੀਂ ਸਕਦਾ।

*(6) ਭਾਣਾ*

ਮੂਲ ਸਿਧਾਂਤ ਇਹ ਹੈ ਕਿ ਕਰਤਾ ਧਰਤਾ ਪਰਮੇਸਰ ਹੈ, ਮਨੁੱਖ ਨਹੀਂ। ਜੋ ਹਉਮੈ-ਗ੍ਰਸਤ ਜੀਵ ਇਹ ਸਮਝਦਾ ਹੈ ਕਿ ਮੈਂ ਇਹ ਗੱਲ ਕਰ ਸਕਦਾ ਹਾਂ ਉਹ ਭਰਮ ਦਾ ਸ਼ਿਕਾਰ ਹੈ। ਇਸ ਲਈ ਇਹ ਗੱਲ ਨਿਸਚੇ ਕਰਾਈ ਗਈ ਹੈ ਕਿ ਸੱਚੇ ਸੁਖ ਦੀ ਪ੍ਰਾਪਤੀ ਉਸਦੇ ਹੁਕਮ ਵਿਚ ਚਲਣ ਅੰਦਰ ਹੈ ਤੇ ਖੁਸ਼ੀ ਖੁਸ਼ੀ ਹੁਕਮ ਨੂੰ ਪਰਵਾਣ ਕਰਨ ਦਾ ਨਾਮ ਹੀ ਭਾਣਾ ਮੰਨਣਾ ਹੈ। ੧੧ ਵੀਂ ਅਸਟਪਦੀ ਵਿਚ ਫੁਰਮਾਨ ਹੈ :-

ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ
ਨਾਨਕ ਤਿਸ ਬਲਿਹਾਰਣੈ,
ਜਲਿ ਥਲਿ ਮਹੀਅਲਿ ਸੋਇ।੧।
ਕਹੁ ਮਾਨੁਖ ਤੇ ਕਿਆ ਹੋਇ ਆਵੈ।
ਜੋ ਤਿਸੁ ਭਾਵੈ ਸੋਈ ਕਰਾਵੈ।
ਇਸ ਕੈ ਹਾਥਿ ਹੋਇ ਤਾਂ ਸਭੁ ਕਿਛੁ ਲੇਇ।
ਜੋ ਤਿਸੁ ਭਾਵੈ ਸੋਈ ਕਰੇਇ।੧੧।
ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ।
ਦੇਵਨ ਕਉ ਏਕੈ ਭਗਵਾਨੁ।
ਜਿਸ ਕੈ ਦੀਐ ਰਹੈ ਅਘਾਇ।
ਬਹੁਰਿ ਨ ਤ੍ਰਿਸਨਾ ਲਾਗੈ ਆਇ।
ਮਾਰੈ ਰਾਖੈ ਏਕੋ ਆਪਿ।

ਮਾਨੁਖ ਕੇ ਕਿਛੁ ਨਾਹੀ ਹਾਥਿ।
ਤਿਸਕਾ ਹੁਕਮੁ ਬੂਝਿ ਸੁਖੁ ਹੋਇ।
ਤਿਸਕਾ ਨਾਮੁ ਰਖੁ ਕੰਠਿ ਪਰੋਇ।੧।14

ਜਦੋਂ ਹਕੀਕਤ ਹੀ ਇਹ ਹੈ ਕਿ ਮੈਂ ਕੁਛ ਵੀ ਕਰਨ ਜੋਗਾ ਨਹੀਂ। ਸਭ ਕੁਛ ਕਰਨ ਵਾਲਾ ਪਰਮੇਸ਼ਰ ਹੈ ਤਾਂ ਉਸ ਸਮਰੱਥ ਅੱਗੇ ਸਿਰ ਝੁਕਾਉਣਾ ਬਣਦਾ ਹੈ - 'ਜਿਸ ਠਾਕੁਰ ਸਿਉ ਨਾਹੀ ਚਾਰਾ। ਤਾ ਕਉ ਕੀਜੈ ਸਦ ਨਮਸਕਾਰਾ।੧।5

ਸੇਵਕ ਲਈ ਇਹੋ ਮਾਰਗ ਸੁਖਦਾਈ ਹੈ ਕਿ ਉਹ ਸੁਆਮੀ ਦੀ ਆਗਿਆ ਦਾ ਪਾਲਣ ਕਰੇ ਤੇ ਉਸਨੂੰ ਆਪਣਾ ਆਪ ਸਮਰਪਨ ਕਰ ਦੇਵੇ। ਇਸ ਨਾਲ ਉਸਦੀ ਖੁਸ਼ੀ ਵਿਚ ਹੋਰ ਘਣੇਰਾ ਵਾਧਾ ਹੋਵੇਗਾ :-

ਜਿਸ ਕੀ ਬਸਤੁ ਤਿਸ ਆਗੈ ਰਾਖੈ।
ਪ੍ਰਭ ਕੀ ਆਗਿਆ ਮਾਨੈ ਮਾਥੈ।
ਉਸਤੇ ਚਉਗੁਨ ਕਰੈ ਨਿਹਾਲੁ।
ਨਾਨਕ ਸਾਹਿਬੁ ਸਦਾ ਦਇਆਲੁ।2।5।

ਇਸ ਕਰਕੇ ਸ੍ਰੇਸਟ ਮਨੁਖ ਉਹ ਹਨ ਜੋ ਉਸਦੇ ਭਾਣੇ ਵਿਚ ਚਲਦੇ ਹਨ ਤੇ ਉਸਦੀ ਮੌਜ ਵਿਚ ਤੁਰਦੇ ਹਨ :-

ਕਰਹਿ ਭਗਤਿ ਆਤਮ ਕੈ ਚਾਇ।
ਪ੍ਰਭ ਅਪਨੇ ਸਿਉ ਰਹਹਿ ਸਮਾਇ।
ਜੋ ਹੋਆ ਹੋਵਤ ਸੋ ਜਾਨੈ।
ਪ੍ਰਭ ਆਪਨੇ ਕਾ ਹੁਕਮੁ ਪਛਾਨੈ।7।17।
'ਜੋ ਕਿਛੁ ਕਰੇ ਸੁ ਪ੍ਰਭ ਕੈ ਰੰਗਿ।

ਸਦਾ ਸਦਾ ਬਸੈ ਹਰਿ ਸੰਗਿ।
ਸਹਜ ਸੁਭਾਇ ਹੋਵੈ ਸੋ ਹੋਇ।
ਕਰਣੈਹਾਰੁ ਪਛਾਣੈ ਸੋਇ।
ਪ੍ਰਭ ਕਾ ਕੀਆ ਜਨ ਮੀਠ ਲਗਾਨਾ।
ਜੈਸਾ ਸਾ ਤੈਸਾ ਦ੍ਰਿਸ਼ਟਾਨਾ।

ਭਾਣੇ ਵਿਚ ਚਲਣ ਵਾਲੀ ਅਵਸਥਾ ਦੇ ਅਨੁਕੂਲ ਬਣਨ ਲਈ ਹੀ ਸਿਮਰਨ ਦਾ ਸ਼ਾਹਰਾਹ ਸਮਝਾਇਆ ਗਿਆ ਹੈ, ਹਉਮੈ ਛਡ ਕੇ ਨਿੰਮ੍ਰਤਾ ਧਾਰਨ ਦਾ ਉਪਦੇਸ਼ ਹੈ, ਸਮਦ੍ਰਿਸ਼ਟੀ ਰਖਣ ਦੀ ਤਾਕੀਦ ਹੈ, ਇਹ ਖੂਬੀਆਂ ਐਸੀਆਂ ਹਨ, ਜਿਨ੍ਹਾਂ ਆਸਰੇ ਹੁਕਮ ਵਿਚ ਚਲਣ ਦੇ ਯੋਗ ਬਣ ਸਕੀਦਾ ਹੈ। ਸੋ ਸੁਖਮਨੀ ਵਿਚ ਦੱਸਿਆ ਸਾਧਨਾ ਮਾਰਗ ਜਿਥੇ ਮਨੁੱਖ ਨੂੰ ਅਧਿਆਤਮਕ ਉਚਤਾ ਵਲ ਲਿਜਾਕੇ ਵਿਸ਼ਾਲ ਪਰਮਾਤਮਾ ਦਾ ਰੂਪ ਬਣਾਉਂਦਾ ਹੈ, ਉਥੇ ਬੁਰਿਆਈਆਂ, ਔਗੁਣਾਂ ਦੀ ਮੈਲ ਧੋ ਕੇ ਇਸਨੂੰ ਇਤਨਾ ਪਵਿਤਰ ਕਰਦਾ ਹੈ ਕਿ ਇਸ ਵਿਚੋਂ ਦੈਵੀ ਗੁਣਾਂ ਦੀ ਸੁਗੰਧ ਆਪਣੇ ਆਪ ਆਉਣ ਲਗ ਜਾਂਦੀ ਹੈ ਤੇ ਮਨੁੱਖ ਸ੍ਰੇਸ਼ਟ ਸਭਿਆਚਾਰ ਦਾ ਸੁਆਮੀ ਹੋ ਕੇ ਸਰਬਤ ਦੀ ਭਲਾਈ ਦਾ ਚਾਹਵਾਨ ਹੋ ਜਾਂਦਾ ਹੈ। ਮਨ, ਬਾਣੀ ਤੇ ਕਰਮ ਕਰਕੇ ਉਹ ਪਰਉਪਕਾਰ ਵਿਚ ਜੀਵਨ ਬਿਤਾਉਂਦਾ ਹੈ, ਉਹ ਨਿਰੰਕਾਰੀ ਮਹਿਮਾ ਵਿਚ ਮਗਨ ਹੋ ਕੇ ਤਮਾਮ ਲੋਕਾਈ ਨਾਲ ਚੰਗਾ ਵਿਉਹਾਰ ਕਰਦਾ ਤੇ ਉਸਦਾ ਅੰਗ ਅੰਗ ਉਸਦੇ ਰੰਗ ਵਿਚ ਲੀਨ ਰਹਿੰਦਾ ਹੈ। ਗੁਰੂ ਤਾਕੀਦ ਕਰਦਾ ਹੈ :-

ਉਸਤਤਿ ਮਨ ਮਹਿ ਕਰ ਨਿਰੰਕਾਰ।
ਕਰਿ ਮਨ ਮੇਰੇ ਸਤਿ ਬਿਉਹਾਰ।
ਨਿਰਮਲ ਰਸਨਾ ਅੰਮ੍ਰਿਤ ਪੀਉ।
ਸਦਾ ਸੁਹੇਲਾ ਕਰਿ ਲੇਹੁ ਜੀਉ।
ਨੈਨਹੁ ਪੇਖਿ ਠਾਕੁਰ ਕਾ ਰੰਗ
ਸਾਧਸੰਗਿ ਬਿਨਸੈ ਸਭ ਸੰਗੁ।
ਚਰਨ ਚਲਉ ਮਾਰਗਿ ਗੋਬਿੰਦ
ਮਿਟਹਿ ਪਾਪ ਜਪੀਐ ਹਰਿ ਬਿੰਦ।
ਕਰ ਹਰਿ ਕਰਮ, ਸ੍ਰਵਣ ਹਰਿ ਕਥਾ।
ਹਰਿ ਦਰਗਹਿ ਨਾਨਕ ਊਜਲ ਮਥਾ।੨। ਅ.੧੪

## ਆਦਰਸ਼ਕ 'ਪਰਮ ਮਨੁੱਖ'

ਸਰਬੋਤਮ ਮਨੁਖ ਦੀ ਸਿਰਜਣਾ ਹਰ ਧਰਮ ਦਾ ਮਨੋਰਥ ਰਿਹਾ ਹੈ। ਵੈਦਿਕ ਸਾਹਿਤ ਉਸ ਨੂੰ 'ਰਿਸ਼ੀ', 'ਮੁਨੀ' ਕਹਿ ਕੇ ਸਲਾਹੁੰਦਾ ਹੈ, ਬੋਧੀ 'ਸਿੱਧ' ਜਾਂ ਬੋਧੀ-ਸਤਵ, ਜੈਨੀ 'ਅਰਹੰਤ', ਜੋਗੀਂ, ਯਤੀ, 'ਸਿੱਧ' ਜਾਂ ਨਾਥ ਅਤੇ ਗੀਤਾ ਇਸੇ ਨੂੰ 'ਸੰਨਿਆਸੀ, ਯੋਗੀ ਜਾਂ ਸਿਥਿਤ-ਪ੍ਰੱਗ ਕਹਿੰਦੀ ਹੈ, ਸੂਫੀਆਂ ਦਾ 'ਆਰਿਫ਼' ਵੀ ਲਗਭਗ ਇਹੋ ਹੀ ਹੈ। ਗੁਰੂ ਸਾਹਿਬ ਨੇ ਇਸ ਸੰਪੂਰਨ ਮਨੁੱਖ ਨੂੰ ਬ੍ਰਹਮ ਗਿਆਨੀ, ਸਾਧ, ਸੰਤ, ਭਗਤ, ਹਰਿਜਨ ਜਾਂ ਜੀਵਨ-ਮੁਕਤ ਆਦਿ ਸੰਕੇਤਾਂ ਨਾਲ ਵਰਣਨ ਕੀਤਾ ਹੈ। ਖਾਸ ਕਰਕੇ ਸਾਧ ਵਾਲੀ ਸੱਤਵੀਂ ਅਸ਼ਟਪਦੀ ਤੇ ਬ੍ਰਹਮ ਗਿਆਨੀ ਵਾਲੀ ਅੱਠਵੀਂ ਅਸਟਪਦੀ

ਇਸੇ ਦਾ ਵਿਸਤਾਰਪੂਰਬਕ ਚਰਿਤ੍ਰ ਪੇਸ਼ ਕਰਦੀ ਹੈ।

ਸਭ ਤੋਂ ਪਹਿਲੇ ਸਲੋਕ ਵਿਚ ਹੀ ਇਹ ਲੱਛਣ ਕੀਤਾ ਗਿਆ ਹੈ ਕਿ ਜਿਸ ਵਿਅਕਤੀ ਦੇ ਮਨ ਤੇ ਮੁਖ ਵਿਚ ਸਦਾ ਸੱਚ ਦਾ ਵਾਸਾ ਹੈ ਤੇ ਪਰਮ ਸੱਚ ਤੋਂ ਬਿਨਾਂ ਜਿਸਨੂੰ ਹੋਰ ਕੋਈ ਨਜ਼ਰ ਨਹੀਂ ਆਉਂਦਾ ਤੇ ਸਾਰੇ ਵਿਸ਼ਵ ਵਿਚ ਉਸੇ ਦੀ ਜੋਤਿ ਝਲਕਦੀ ਦਿਸਦੀ ਹੈ, ਉਹੋ ਸੱਚਾ ਬ੍ਰਹਮ ਗਿਆਨੀ ਤੇ ਉਹੋ ਸੰਪੂਰਨ ਮਨੁੱਖ ਹੈ। 'ਮਨਿਸਾਚਾ ਮੁਖਿ ਸਾਚਾ ਸੋਇ। ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ।੧। (ਅ.8)। ਸਾਧ ਸੰਤ ਵੀ ਉਹੋ ਰੂਹਾਨੀ ਪਰਮ ਪੁਰਸ਼ ਹੈ ਜੋ ਆਪਣੇ ਆਪ ਨੂੰ ਪਰਮ ਸਤਿ ਨਾਲ ਅਭੇਦ ਕਰਕੇ ਸਾਰਾ ਜੀਵਨ, ਲੋਕ-ਸੇਵਾ ਦੇ ਲੇਖੇ ਲਾਉਂਦਾ ਹੈ। ਉਹ ਇਤਨਾ ਸਿਸ਼ਟ ਤੇ ਸ੍ਰੇਸ਼ਟਾਚਾਰ ਦਾ ਧਾਰਨੀ ਹੁੰਦਾ ਹੈ ਕਿ ਕਿਸੇ ਦਾ ਦਿਲ ਦੁਖਾਕੇ ਰਾਜ਼ੀ ਨਹੀਂ ਸਗੋਂ ਸਭ ਦੇ ਭਲੇ ਲਈ ਵਰਤਦਾ ਹੈ। ਸਰਬ ਸ਼ਕਤੀਮਾਨ ਨੂੰ ਪਾ ਕੇ ਵੀ ਉਹ ਨਿਰਮਾਣ ਤੇ ਨਿਰਤਾਣ ਸਦਾਉਂਦਾ ਹੈ ਪਰ ਉਸਦੇ ਮਿਸ਼ਨ ਵਿਚ ਕੋਈ ਬਾਧਾ ਨਹੀਂ ਪਾ ਸਕਦਾ ਤੇ ਨਾਹੀ ਉਸਨੂੰ ਕੋਈ ਹਾਨੀ ਪਹੁੰਚਾ ਸਕਦਾ ਹੈ, ਉਹ ਸਦਾ ਸਦਾ ਅਮਰ ਪੁਰਸ਼ ਹੈ।

'ਇਹ ਹਰਿਰਸੁ ਪਾਵੈ ਜਨ ਕੋਇ।
ਅੰਮ੍ਰਿਤੁ ਪੀਵੈ ਅਮਰੁ ਸੋ ਹੋਇ।
ਉਸ ਪੁਰਖ ਕਾ ਨਾਹੀ ਕਦੇ ਬਿਨਾਸ।
ਜਾਕੈ ਮਨਿ ਪ੍ਰਗਟੇ ਗੁਨਤਾਸ।6।18.ਅ।

*(1) ਬ੍ਰਹਮ ਗਿਆਨੀ*

ਇਸ ਤਤਵੇਤਾ ਬ੍ਰਹਮ ਗਿਆਨੀ ਪੁਰਖ ਦੀ ਵਿਸ਼ੇਸ਼ਤਾ

ਇਉਂ ਦਰਸਾਈ ਗਈ ਹੈ ਕਿ ਉਹ ਸਦਾ ਨਿਰਲੇਪ, ਨਿਰਦੋਖ, ਸਮਦ੍ਰਿਸ਼ਟਾ ਤੇ ਅਤਿਅੰਤ ਧੀਰਜਵਾਨ ਹੋ ਕੇ ਵਿਚਰਦਾ ਹੈ। ਆਚਾਰ ਵਿਹਾਰ ਵਿਚ ਉਹ ਸਦਾ ਨਿਰਮਲ ਰਹਿੰਦਾ ਹੈ ਕਿਉਂਕਿ ਉਸ ਦਾ ਅੰਦਰ ਪ੍ਰਕਾਸ਼ਮਾਨ ਹੈ। ਉਸਦੇ ਲਈ ਵੈਰੀ ਮਿਤ੍ਰ ਇਕ ਸਮਾਨ ਹਨ, ਅਭਿਮਾਨ ਉੱਕਾ ਹੀ ਨਹੀਂ ਹੁੰਦਾ ਸਗੋਂ ਨਿੰਮ੍ਰਤਾ ਉਸਦਾ ਗਹਿਣਾ ਹੁੰਦਾ ਹੈ। ਉਹ ਸਭ ਦੀ ਰੇਣੂ ਬਣਕੇ ਚਲਦਾ ਤੇ ਸਦਾ ਆਤਮ-ਆਨੰਦ ਵਿਚ ਮਸਤ ਹੋਕੇ ਸ੍ਤ ਤੇ ਰਹਮ ਕਰਦਾ ਹੈ, ਬੁਰਿਆਈ ਉਸਦੇ ਚਿਤਵਨ ਵਿਚ ਹੀ ਨਹੀਂ ਆਉਂਦੀ, ਉਸਦੀ ਮਧੁਰ ਦ੍ਰਿਸ਼ਟੀ ਅੰਮ੍ਰਿਤ ਦੀ ਬਰਖਾ ਕਰਦੀ ਸਰਬਤ ਦਾ ਭਲਾ ਚਾਹੁੰਦੀ ਹੈ।

ਅਜੇਹੇ ਪੁਰਸ਼ ਦਾ ਆਤਮਿਕ ਭੋਜਨ, ਬ੍ਰਹਮ ਗਿਆਨ ਹੈ, ਉਸਦਾ ਧਿਆਨ ਬ੍ਰਹਮ ਹੈ। ਉਸਦਾ ਆਪਣਾ ਸੁਆਰਥ ਕੋਈ ਨਹੀਂ ਕਿਉਂਕਿ ਉਹ ਆਪਣੇ ਮਨ ਨੂੰ ਬੰਨ੍ਹ ਕੇ ਰੱਖਦਾ ਹੈ। ਸਭ ਦਾ ਭਲਾ ਤੇ ਸਭ ਦਾ ਉਧਾਰ ਉਸਦਾ ਪ੍ਰਯੋਜਨ ਹੈ, ਇਸ ਲਈ ਉਹ ਸਦਾ ਤਤਪਰ ਰਹਿੰਦਾ ਹੈ। ਚੂੰਕਿ ਪ੍ਰਭੂ ਉਸਦੇ ਅੰਗ ਸੰਗ ਹੈ, ਇਸ ਕਰਕੇ ਉਹ ਨਿਸਚਿੰਤ ਵਿਚਰਦਾ ਹੈ, ਬ੍ਰਹਮ ਗਿਆਨੀ ਦਾ ਤੇਜ ਪ੍ਰਤਾਪ ਵੱਡਾ ਹੁੰਦਾ ਕਿਉਂਕਿ ਉਹ ਖੁਦ ਪਰਮੇਸ਼ਰ ਦਾ ਸਰੂਪ ਹੁੰਦਾ ਹੈ। ਇਸੇ ਕਰਕੇ ਉਸਦਾ ਭੇਦ ਕੋਈ ਪਾ ਨਹੀਂ ਸਕਦਾ, ਉਸਨੂੰ ਨਮਸ਼ਕਾਰ ਹੀ ਕਰਨੀ ਬਣਦੀ ਹੈ। ਅਜੇਹਾ ਵਿਅਕਤਿੱਤਵ ਸਦਾ ਅਮਰ ਹੈ, ਉਸਨੂੰ ਮੌਤ ਮਾਰ ਨਹੀਂ ਸਕਦੀ। ਉਹ ਅਨਾਥਾਂ ਦਾ ਨਾਥ ਬਣਕੇ ਸਭ ਨੂੰ ਜੀਵਨ-ਜੁਗਤੀ ਦੀ ਸੋਝੀ ਕਰਾਉਂਦਾ ਹੈ।

(2) ਸਾਧ

ਸਾਧ ਨਿਰਮਲ ਕਰਮਾਂ ਵਾਲੀ ਸਾਧੀ ਹੋਈ ਹਸਤੀ ਦਾ ਨਾਂ ਹੈ। ਉਸਨੂੰ ਨ ਸਰੀਰਕ ਕਸ਼ਟ ਹੁੰਦੇ ਹਨ ਤੇ ਨਾਹੀ ਭਰਮ ਤੇ ਭੈ ਦੇ ਮਾਨਸਿਕ ਰੋਗ। ਅਜੇਹੇ ਉਤਮ ਪੁਰਖ ਦੀ ਸੰਗਤ ਸਦਕੇ ਹਉਮੈ ਦੀ ਸਾਰੀ ਮੈਲ ਧੋਤੀ ਜਾਂਦੀ ਤੇ ਸੱਚੇ ਆਤਮ-ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਤੇ ਇਸ ਪ੍ਰਕਾਸ਼ ਵਿਚ ਪ੍ਰਭੂ ਹਰ ਥਾਂ ਹਾਜ਼ਰ ਨਾਜ਼ਰ ਦਿਸ ਪੈਂਦਾ ਹੈ, ਨਾਮ ਦਾ ਰਤਨ ਲੱਭ ਜਾਂਦਾ ਹੈ, ਜਿਸਦੀ ਮਹਿਮਾ ਸ਼ਬਦਾਂ ਦੇ ਕਲਾਵੇ ਵਿਚ ਨਹੀਂ ਆਉਂਦੀ। ਰੱਬੀ ਮਿਲਾਪ ਹੋ ਜਾਣ ਕਾਰਨ ਖੇੜਾ ਆਉਂਦਾ ਤੇ ਪੰਜੇ ਦੂਤ ਵਸ ਹੋ ਜਾਂਦੇ ਹਨ। ਫਿਰ ਨਿੰਮ੍ਰਤਾ ਆ ਜਾਣ ਕਾਰਣ ਬੋਲਚਾਲ ਵਿਚ ਇਤਨੀ ਮਨੋਹਰਤਾ ਆ ਜਾਂਦੀ ਹੈ ਕਿ ਵਾਧੂ ਦੌੜ ਮੁੱਕ ਜਾਂਦੀ ਤੇ ਮਨ ਟਿਕਾਉ ਵਿਚ ਆ ਜਾਂਦਾ ਹੈ। ਮਾਨਸਿਕ ਪਵਿਤ੍ਰਤਾ ਦਾ ਇਹ ਨਤੀਜਾ ਹੈ ਕਿ ਕੋਈ ਦੁਸ਼ਮਨ ਲਗਦਾ ਹੀ ਨਹੀਂ, ਉਸ ਲਈ ਬੁਰਿਆਈ ਦਾ ਸੰਕਲਪ ਹੀ ਮੁੱਕ ਜਾਂਦਾ ਹੈ। ਹਉਮੈ ਦਾ ਤਾਪ ਚੜ੍ਹਦਾ ਹੀ ਨਹੀਂ ਜਿਸ ਨਾਲ ਸਾਵਾਂਪਣ ਗੁਆਚੇ। ਇਹ ਸਾਧੂ ਦੀ ਪਰਮੇਸ਼ਰ ਨਾਲ ਅਭੇਦਤਾ ਦਾ ਸਿੱਟਾ ਹੈ।

ਸਾਧ ਉਚੇ ਥਾਂ ਦਾ ਵਾਸੀ ਹੁੰਦਾ ਹੈ ਤੇ ਜੋ ਕੁਝ ਵੀ ਚੰਗਾ ਹੈ, ਉਸਤੇ ਦ੍ਰਿੜ੍ਹ ਰਹਿੰਦਾ ਹੈ, 'ਨਾਮ ਨਿਧਾਨ' ਉਸਦੀ ਦੌਲਤ ਹੈ, ਜਿਸਤੋਂ ਹਰ ਕੋਈ ਵਰੋਸਾਉਂਦਾ ਹੈ। ਅਜੇਹੇ ਸਾਧੂ ਦੀ ਸੰਗਤ ਨਾਲ ਬਹੁਤੀ ਘਾਲ ਨਹੀਂ ਘਾਲਣੀ ਪੈਂਦੀ, ਦਰਸ਼ਨ ਮਾਤਰ ਨਾਲ ਅਨੰਦ ਪ੍ਰਾਪਤ ਹੋ ਜਾਂਦਾ ਹੈ। ਇਸ ਸੰਗਤ ਦਾ

ਇਕ ਇਹ ਵੀ ਮਨੋਹਰ ਸਿੱਟਾ ਹੈ ਕਿ ਪਰਮੇਸਰ ਪਿਆਰਾ ਲਗਣ ਲਗ ਜਾਂਦਾ ਤੇ ਹਰ ਥਾਂ ਦ੍ਰਿਸ਼ਟੀਗੋਚਰ ਹੁੰਦਾ ਹੈ, ਇਸ ਕਰਕੇ ਬੇਗਾਨਾ ਕੋਈ ਜਾਪਦਾ ਹੀ ਨਹੀ।

ਸ਼ਿਸ਼ਟਾਚਾਰ ਵਿਚ ਅਜੇਹੀ ਮਹਾਨ ਹਸਤੀ ਦੇ ਹਰ ਬਚਨ ਦਾ ਆਦਰ ਕਰਨਾ ਸਾਡਾ ਕਰਤੱਵ ਹੈ, ਜੇਕਰ ਅਸੀਂ ਉਸਨੂੰ ਸਨਮਾਨ ਨਾਲ ਨਹੀਂ ਦੇਖਦੇ ਤੇ ਉਸਦੀ ਕਿਸੇ ਪਰਕਾਰ ਦੀ ਵੀ ਅਵੱਗਿਆ ਕਰਦੇ ਹਾਂ ਤਾਂ ਇਸ ਨਾਲ ਸਾਡੇ ਆਪਣੇ ਮਨ ਦੀ ਸ਼ਾਂਤੀ ਭੰਗ ਹੁੰਦੀ ਤੇ ਤੇਰ੍ਹਵੀ ਅਸਟਪਦੀ ਵਿਚ ਇਸੇ ਵਿਸ਼ੇ ਨੂੰ ਲੈ ਕੇ ਇਹੋ ਗੱਲ ਕੀਤੀ ਗਈ ਹੈ ਕਿ ਜੋ ਕੋਈ ਸਾਧ ਦਾ ਨਿੰਦਕ ਬਣਦਾ, ਉਹ ਕਾਂ ਵ੍ਹਾਂਙ ਕੁਰਲਾਂਦਾ ਫਿਰਦਾ ਤੇ ਉਸਨੂੰ ਕੋਈ ਟਿਕਾਣਾ ਨਹੀਂ ਮਿਲਦਾ, ਆਪਣਾ ਗੁਮਾਨ ਉਸਨੂੰ ਮਾਰ ਛੱਡਦਾ ਹੈ, ਉਹ ਅੰਦਰੋਂ ਖਾਲਮਖਾਲੀ ਥੋਥਾ ਹੁੰਦਾ ਹੈ, ਉਸਨੂੰ ਸਮਾਜ, ਤਿਲ ਵਿਹੂਣੇ ਬੂਆੜ ਵਾਂਙ ਸਿੱਟ ਛੱਡਦਾ ਹੈ। ਇਸ ਕਰਕੇ ਅੱਛਾ ਇਹੋ ਹੈ ਕਿ ਅਜੇਹੇ ਸਾਧੂ ਪੁਰਸ਼ ਦੀ ਸੰਗਤ ਤੋਂ ਪੂਰਾ ਪੂਰਾ ਲਾਭ ਲਿਆ ਜਾਵੇ ਨਾ ਕਿ ਵਿਰੋਧ ਪਾ ਕੇ ਅਪਣਾ ਕੀਮਤੀ ਜੀਵਨ ਭ੍ਰਿਸ਼ਟ ਕੀਤਾ ਜਾਵੇ।

*(3) ਸੰਤ*

'ਸਾਧ' ਸੰਕੇਤ ਦੇ ਨਾਲ ਨਾਲ ਹੀ ਕਿਤੇ ਕਿਤੇ 'ਸੰਤ' ਪਦ ਵੀ ਵਰਤਿਆ ਹੈ। ਉਸਦਾ ਲੱਛਣ ਇਹੋ ਕੀਤਾ ਹੈ ਕਿ ਉਸਨੂੰ ਹਰਦਮ ਪਰਮੇਸ਼ਰ ਯਾਦ ਰਹਿੰਦਾ ਹੈ, ਇਸੇ ਕਰਕੇ ਉਹ ਅਟੱਲ ਤੇ ਅਡੋਲ ਤੇ ਸਦਾ ਸੌਖਾ ਰਹਿੰਦਾ ਹੈ :-

ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ

ਸੋ ਸੰਤੁ ਸੁਹੇਲਾ ਨਹੀ ਡੁਲਾਵੈ॥5॥14॥

ਸੰਤ ਦਾ ਸਦੈਵੀ ਆਚਾਰ ਕੀ ਹੈ, ਉਹ ਕੀ ਕਰਦਾ ਤੇ ਕੀ ਨਹੀਂ ਕਰਦਾ। ਰੱਬੀ ਭਾਣੇ ਵਿਚ ਜੀਵਨ ਬਿਤਾਉਣਾ ਉਸਦਾ ਸੁਭਾਵ ਹੋ ਜਾਂਦਾ ਹੈ ਤੇ ਉਹ ਉਸ ਪਰਮ ਸੱਤਾ ਦੇ ਜ਼ਹੂਰ ਬਿਨਾ ਹੋਰ ਕੁਝ ਦੇਖਦਾ ਨਹੀਂ, ਸਾਰੀਆਂ ਨੇਕੀਆਂ ਉਸਦੇ ਅੰਦਰ ਵਸਦੀਆਂ ਹਨ ਤੇ ਭਾਣਾ ਉਸ ਦਾ ਜੀਵਨ -ਆਧਾਰ ਹੋ ਜਾਂਦਾ ਹੈਂ।

ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮੁ।
ਸੰਤ ਜਨਾ ਕੈ ਹਿਰਦੈ ਸਭਿ ਧਰਮ
ਸੰਤ ਜਨਾ ਸੁਨਹਿ ਸੁਭ ਬਚਨ।
ਸਰਬ ਬਿਆਪੀ ਰਾਮ ਸੰਗਿ ਰਚਨ।
ਜਿਨਿ ਜਾਤਾ ਤਿਸ ਕੀ ਇਹ ਰਹਤ।
ਸਤਿ ਬਚਨ ਸਾਧੂ ਸਭਿ ਕਹਤ।
ਜੋ ਜੋ ਹੋਇ ਸੋਈ ਸੁਖੁ ਮਾਨੈ।
ਕਰਨ ਕਰਾਵਨਹਾਰੁ ਪ੍ਰਭੁ ਜਾਨੈ।

*(4) ਭਗਤ*

ਭਗਤ ਦਾ ਮੁਖ ਗੁਣ ਇਹ ਹੈ ਕਿ ਉਸਦਾ ਜੀਵਨ, ਸਦਾ ਨਾਮ ਦੀ ਯਾਦ ਵਿਚ ਲੰਘਦਾ ਹੈ, ਉਸਦਾ ਵਰਤੋਂ ਵਿਹਾਰ ਇਹੋ ਹੈ :-

'ਭਗਤ ਜਨਾ ਕੀ ਬਰਤਨਿ ਨਾਮੁ।5।2।

ਸੰਤ ਭਗਤ ਦਾ ਜੀਵਨ ਹਰ ਪਾਸਿਉਂ ਸੱਚਾ ਹੁੰਦਾ ਹੈ, ਉਹ ਅਡੰਬਰ ਨਹੀਂ ਰਚਦਾ ਸਗੋਂ ਉਸਦੀ ਬਾਹਰਲੀ ਤੇ

ਅੰਦਰਲੀ ਰਹਿਤ ਸੱਚ-ਪਰਾਇਣ ਹੁੰਦੀ ਹੈ। ਇਹ ਅਵਸਥਾ ਤਾਂ ਬਣਦੀ ਹੈ ਜੇ ਉਹ ਗੁਰੂ ਉਤੇ ਪੂਰਨ ਭਰੋਸਾ ਕਰਕੇ ਚਲਦਾ ਹੈ :-

'ਜਾਂ ਕੈ ਮਨਿ ਗੁਰ ਕੀ ਪਰਤੀਤਿ।
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ।
ਭਗਤੁ ਭਗਤੁ ਸੁਨੀਐ ਤਿਹੁ ਲੋਇ।
ਜਾਕੈ ਹਿਰਦੈ ਏਕੋ ਹੋਇ।
ਸਚੁ ਕਰਣੀ ਸਚੁ ਤਾਂ ਕੀ ਰਹਤ।
ਸਚੁ ਹਿਰਦੈ ਸਤਿ ਮੁਖਿ ਕਹਤ।8।15

*(5) ਸੇਵਕ*

ਅਜੇਹੇ ਪਰਮ ਮਨੁੱਖ ਲਈ ਕਿਤੇ ਕਿਤੇ ਸੇਵਕ ਪਦ ਵੀ ਵਰਤਿਆ ਗਿਆ ਹੈ ਪਰ ਇਹ ਸੇਵਕ ਜਣੇਖਣੇ ਦੀ ਮੁਥਾਜੀ ਦੀ ਥਾਂ ਕੇਵਲ ਸੰਸਾਰ ਦੇ ਸੁਆਮੀ ਦਾ ਆਗਿਆਕਾਰ ਹੁੰਦਾ ਹੈ ਤੇ ਫਿਰ ਨਿਰਮਲ ਚਰਿਤ੍ਰ ਵਾਲਾ ਬੇਦਾਗ਼ ਜੀਵਨ ਬਸਰ ਕਰਦਾ ਹੈ, ਉਸਨੂੰ ਕਿਸੇ ਦੀ ਪਰਵਾਹ ਨਹੀਂ ਹੁੰਦੀ ਤੇ ਨਾ ਹੀ ਉਹ ਕਿਸੇ ਛੋਟੀ ਮੋਟੀ ਲਾਲਸਾ ਦਾ ਸ਼ਿਕਾਰ ਹੁੰਦਾ ਹੈ। ਨਿਸ਼ਕਾਮ ਭਗਤੀ ਉਸਦਾ ਮੁੱਢਲਾ ਕਰਤੱਵ ਹੈ। ਇਹੋ ਨਿਸ਼ਠਾ ਤੇ ਨਿਸ਼ਕਾਮਤਾ ਹੈ ਜੋ ਉਸਦੀ ਪਵਿਤ੍ਰ ਆਤਮਾ ਨੂੰ ਪਰਮਾਤਮਾ ਦੇ ਨੇੜੇ ਲੈ ਜਾਂਦੀ ਹੈ।

ਇਥੇ ਗੁਰੂ ਸਾਹਿਬ ਨੇ ਕੁਝ ਹੋਰ ਪ੍ਰਚਲਤ ਸੰਕੇਤਾਂ ਦੀ ਨਵੀਨ ਪਰਿਭਾਸ਼ਾ ਕਰਕੇ ਇਹੋ ਦ੍ਰਿੜਾਇਆ ਹੈ ਕਿ ਇਹ ਨਾਮਭੇਦ ਕੋਈ ਅਰਥ ਨਹੀਂ ਰਖਦੇ, ਸਗੋਂ ਅਪਰਸ, ਬੇਸ਼ਨੋ,

ਭਗਉਤੀ, ਰਾਮਦਾਸ ਆਦਿ ਉਸੇ ਉਚ ਆਚਰਣ ਦੇ ਲਖਾਇਕ ਹਨ। ਇਹ ਭਿੰਨ ਵੀ ਨਹੀਂ, ਸਗੋਂ ਪੁਰਾਤਨ ਸਿਧਾਂਤਕ ਪਰੰਪਰਾ ਨਾਲ ਜੁੜੇ ਹੋਏ ਹਨ।

'ਠਾਕੁਰ ਕਾ ਸੇਵਕ ਆਗਿਆਕਾਰੀ।
ਠਾਕੁਰ ਕਾ ਸੇਵਕ ਸਦਾ ਪੂਜਾਰੀ।
ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ।
ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ।3।17

ਅਜੇਹੀ ਸੇਵਾ ਤੇ ਭਾਉ ਭਗਤੀ ਦਾ ਅੰਤਮ ਫਲ ਇਹ ਹੈ ਕਿ ਉਹ ਪਰਮ ਪਦ ਤੇ ਪਹੁੰਚਿਆ ਹੁੰਦਾ ਹੈ :-

'ਸੇਵਕ ਕਉ ਸੇਵਾ ਬਨਿਆਈ।
ਹੁਕਮੁ ਬੂਝਿ ਪਰਮ ਪਦੁ ਪਾਈ।4।22।

ਉਸਨੂੰ ਵਿਸ਼ਵ ਵਿਚ ਵਰਤਦੇ ਹੁਕਮ ਦੀ ਸੋਝੀ ਆ ਜਾਂਦੀ ਹੈ ਤੇ ਉਹ ਹੁਕਮ ਦੀ ਸ਼ਕਤੀ ਤੇ ਸੀਮਾ ਨੂੰ ਸਮਝਦਾ ਹੋਇਆ, ਉਸ ਅਨੁਸਾਰ ਚਲਣ ਦਾ ਆਦਰਸ਼ ਬਣਾਕੇ ਆਪਣਾ ਆਪ ਸਮਰਪਣ ਕਰ ਦਿੰਦਾ ਹੈ। ਇਹੋ ਸੇਵਕ ਹੋਣ ਦਾ ਵੱਡਾ ਲੱਛਣ ਹੈ ਕਿ ਉਹ ਸੁਆਮੀ ਦੀ ਰਜ਼ਾ ਵਿਚ ਖੁਸ਼ੀ ਖੁਸ਼ੀ ਚਲੇ, ਰੱਬੀ ਹੁਕਮ ਨੂੰ ਮਨ ਨੂੰ ਭਾਉਣ ਵਾਲਾ 'ਭਾਣਾ' ਬਣਾ ਲਵੇ।

ਭਾਰਤੀ ਧਰਮਾਂ ਵਿਚ ਅਜੇਹੇ ਉਚ ਆਚਾਰ ਵਾਲੇ ਵਿਅਕਤੀ ਲਈ ਕਈ ਹੋਰ ਸੰਕੇਤ ਵੀ ਵਰਤੇ ਜਾਂਦੇ ਰਹੇ ਹਨ, ਗੁਰੂ ਸਾਹਿਬ ਉਨ੍ਹਾਂ ਨੂੰ ਨਜ਼ਰੰਦਾਜ਼ ਨਹੀਂ ਕਰਦੇ ਤੇ ਨਾ ਹੀ ਉਨ੍ਹਾਂ ਦੀ ਨਿਖੇਧੀ ਕਰਦੇ ਹਨ। ਸੁਖਮਨੀ ਦੇ ਸ਼ਾਂਤ ਵਾਤਾਵਰਣ ਵਿਚ ਐਂਵੇ ਕਿਸੇ ਜੀਅ ਦਾ ਤ੍ਰਿਸਕਾਰ ਸੰਭਵ

ਵੀ ਨਹੀਂ। ਇਸ ਕਰਕੇ ਨੌਂਵੀ ਅਸਟਪਦੀ ਰਾਹੀਂ ਪੁਰਾਤਨ ਸੰਕੇਤਾਂ ਨੂੰ ਨਾਲ ਜੋੜ ਕੇ ਉਨ੍ਹਾਂ ਦੀ ਨਵੀਂ ਵਿਆਖਿਆ ਕੀਤੀ ਹੈ। ਇਹ ਸੰਕੇਤ ਹਨ - ਅਪਰਸ, ਬੈਸਨੋ, ਭਗਉਤੀ, ਪੰਡਿਤ, ਰਾਮਦਾਸ ਤੇ ਜੀਵਨ ਮੁਕਤ ਆਦਿ।

### *(6) ਅਪਰਸ*

ਪਰਮ ਪਵਿਤ੍ਰ ਸ਼ੁੱਧ ਵਿਅਕਤੀ ਲਈ 'ਅਪਰਸ' ਦਾ ਪ੍ਰਯੋਗ ਹੁੰਦਾ ਆਇਆ ਹੈ, ਜਿਸਨੂੰ ਬੁਰਿਆਈ ਦੀ ਲੇਸ ਮਾਤਰ ਵੀ ਨਹੀਂ ਲਗੀ। ਸਤਿਗੁਰੂ ਦੀ ਨਿਗ੍ਹਾ ਵਿਚ ਸੱਚਾ ਅਪਰਸ ਉਹ ਹੈ, ਜੋ ਸੀਨੇ ਵਿਚ ਨਾਮ ਦਾ ਨਿਵਾਸ ਕਰਦਾ, ਸਭ ਥਾਂ ਭਗਵਾਨ ਨੂੰ ਤੱਕਦਾ ਹੈ। ਉਸਦਾ ਮਨ ਪਾਕ, ਇੰਦ੍ਰੇ ਪਵਿਤਰ, ਜਿਹੜਾ ਝੂਠ ਨੂੰ ਨਹੀਂ ਛੂੰਹਦੀ, ਨੇਤ੍ਰ ਪਰ ਰੂਪ ਨੂੰ ਨਹੀਂ ਤੱਕਦੇ, ਕੰਨ ਨਿੰਦਾ ਨਹੀਂ ਸੁਣਦੇ, ਮਨ ਵਾਸਨਾ ਵਲ ਨਹੀਂ ਜਾਂਦਾ, ਪੰਜੇ ਦੋਖਾਂ ਤੇ ਫਤਿਹ ਪਾ ਕੇ ਜੋ 'ਇੰਦ੍ਰੇ ਜਿਤ' ਬਣਿਆ ਹੋਇਆ ਹੈ, ਉਹੋ ਸੱਚਾ ਅਪਰਸ ਹੈ :-

ਮਿਥਿਆ ਨਾਹੀ ਰਸਨਾ ਪਰਸ।
ਮਨ ਮਹਿ ਪ੍ਰੀਤਿ ਨਿਰੰਜਨ ਦਰਸ
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ।
ਸਾਧ ਕੀ ਟਹਲ ਸੰਤ ਸੰਗਿ ਹੇਤ।
ਕਰਨ ਨ ਸੁਨੈ ਕਾਹੂ ਕੀ ਨਿੰਦਾ।
ਸਭ ਤੇ ਜਾਨੈ ਆਪਸ ਕਉ ਮੰਦਾ।
ਗੁਰ ਪ੍ਰਸਾਦਿ ਬਿਖਿਆ ਪਰਹਰੈ।
ਮਨ ਕੀ ਬਾਸਨਾ ਮਨ ਤੇ ਟਰੈ

ਇੰਦ੍ਰੀ ਜਿਤ ਪੰਜ ਦੋਖ ਤੇ ਰਹਤ।
ਨਾਨਕ ਕੋਟਿ ਮਧੇ ਕੋ ਐਸਾ ਅਪਰਸ।੧।੭।

(7) ਬੈਸ਼ਨੋ

ਵੈਸ਼ਣਵ ਮਤ ਅਨੁਸਾਰ ਸੱਚਾ ਧਰਮੀ ਉਹ ਹੈ, ਜੋ ਅਹਿੰਸਾਵਾਦੀ ਹੈ, ਜੋ ਕਿਸੇ ਨੂੰ ਕਿਸੇ ਤਰ੍ਹਾਂ ਹਾਨੀ ਜਾਂ ਠੇਸ ਨਹੀਂ ਪਹੁੰਚਾਉਂਦਾ। ਅਜੇਹਾ ਪੁਰਸ਼ ਹੀ ਪ੍ਰਭੂ ਦੀ ਪ੍ਰਸੰਨਤਾ ਦਾ ਪਾਤਰ ਬਣਦਾ ਤੇ ਮਾਇਆ ਤੋਂ ਬਿਲਕੁਲ ਨਿਰਲੇਪ ਰਹਿੰਦਾ ਹੈ। ਉਸਦਾ ਵੱਡਾ ਗੁਣ ਇਹ ਹੈ ਕਿ ਉਹ ਕਰਮ ਕਰਦਾ ਹੋਇਆ ਵੀ ਨਿਸ਼ਕਾਮ ਰਹਿੰਦਾ ਤੇ ਕਦੇ ਕਿਸੇ ਚੀਜ਼ ਦੀ ਇੱਛਾ ਨਹੀਂ ਕਰਦਾ। ਦੂਜੇ ਸ਼ਬਦਾਂ ਵਿਚ ਉਸਦੀ ਗਰਜ਼ ਮਿਟ ਜਾਂਦੀ ਹੈ ਤੇ ਉਹ ਕੇਵਲ ਭਗਤੀ ਜਾਂ ਪ੍ਰਭੂ ਕੀਰਤਨ ਵਿਚ ਮਗਨ ਰਹਿੰਦਾ ਹੈ, ਸਭ ਉਤੇ ਰਹਿਮ ਕਰਨਾ, ਸਭ ਦਾ ਭਲਾ ਚਾਹੁਣਾ ਉਸਦੀ ਬਿਰਤੀ ਹੋ ਜਾਂਦੀ ਹੈ :-

ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ।
ਬਿਸਨ ਕੀ ਮਾਇਆ ਤੇ ਹੋਇ ਭਿੰਨ।
ਕਰਮ ਕਰਤ ਹੋਵੈ ਨਿਹਕਰਮ।
ਤਿਸੁ ਬੈਸਨੋ ਕਾ ਨਿਰਮਲ ਧਰਮ।
ਕਾਹੂ ਫਲ ਕੀ ਇਛਾ ਨਹੀਂ ਬਾਂਛੈ।
ਕੇਵਲ ਭਗਤਿ ਕੀਰਤਨ ਸੰਗਿ ਰਾਚੈ।
ਮਨ ਤਨ ਅੰਤਰਿ ਸਿਮਰਨ ਗੋਪਾਲ।
ਸਭ ਊਪਰਿ ਹੋਵਤ ਕਿਰਪਾਲ।
ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ।

ਨਾਨਕ ਓਹੁ ਬੈਸਨੋ ਪਰਮਗਤਿ ਪਾਵੈ।2।

*(8) ਭਗਉਤੀ*

ਭਗਵਤ ਦਾ ਪੁਜਾਰੀ, 'ਭਗਉਤੀ' ਕਹਾਉਂਦਾ ਹੈ। ਗੁਰੂ ਸਾਹਿਬ ਦੇ ਸਮੇਂ ਭਗਉਤੀਏ ਨਿਰਮਲ ਚਰਿਤ੍ਰ ਵਾਲੇ ਨਹੀਂ ਸੀ ਰਹੇ, ਕ੍ਰਿਸ਼ਣ ਲੀਲ੍ਹਾ ਤੇ ਦੇਵੀ ਦੂਜਾ ਦੇ ਨਾਂ ਤੇ ਇਹ ਕਈ ਤਰ੍ਹਾਂ ਦੇ ਕੁਕਰਮਾਂ ਵਿਚ ਗ੍ਰਸਤ ਸਨ। ਇਸ ਕਰਕੇ ਗੁਰੂ ਸਾਹਿਬ ਨੂੰ ਇਹ ਕਹਿਣ ਦੀ ਲੋੜ ਪਈ ਕਿ ਸੱਚਾ ਭਗਉਤੀ ਭਗਵਾਨ ਦੇ ਰੰਗ ਵਾਲਾ ਹੁੰਦਾ ਹੈ, ਉਸ ਵਿਚ ਦੁਸ਼ਟਤਾਈ ਦਾ ਅੰਸ਼ ਮਾਤਰ ਨਹੀਂ ਹੁੰਦਾ। ਮਨ ਦੇ ਸਾਰੇ ਭਰਮ ਲਾਹਕੇ ਉਹ ਇਕੋ ਇਕ ਪਾਰਬ੍ਰਹਮ ਦਾ ਪੁਜਾਰੀ ਹੁੰਦਾ ਤੇ ਉਸਦੀ ਮਤਿ ਬੁਰੇ ਪਾਸੇ ਜਾਂਦੀ ਹੀ ਨਹੀਂ। ਚੂੰਕਿ ਉਸ ਪ੍ਰਭੂ ਪ੍ਰੀਤਿ ਲਈ ਆਪਾ ਸਮਰਪਣ ਕੀਤਾ ਹੁੰਦਾ ਹੈ, ਇਸ ਲਈ ਉਸਦੀ ਬਿਰਤੀ ਸਦਾ ਨੇਕੀ ਤੇ ਪਰਉਪਕਾਰ ਵਿਚ ਲਗੀ ਰਹਿੰਦੀ ਹੈ :-

ਭਗਉਤੀ ਭਗਵੰਤ ਭਗਤਿ ਕਾ ਰੰਗੁ।
ਸਗਲ ਤਿਆਗੈ ਦੁਸਟ ਕਾ ਸੰਗੁ।
ਮਨ ਤੇ ਬਿਨਸੈ ਸਗਲਾ ਭਰਮੁ।
ਕਰਿ ਪੂਜੈ ਸਗਲ ਪਾਰਬ੍ਰਹਮੁ।
ਸਾਧ ਸੰਗਿ ਪਾਪਾ ਮਲੁ ਧੋਵੈ।
ਤਿਸ ਭਗਉਤੀ ਕੀ ਮਤਿ ਊਤਮ ਹੋਵੈ।
ਭਗਵੰਤ ਕੀ ਟਹਲ ਕਰੈ ਨਿਤ ਨੀਤਿ।
ਮਨੁ ਤਨੁ ਅਰਪੈ ਬਿਸਨ ਪਰੀਤਿ।
ਹਰਿ ਕੇ ਚਰਨ ਹਿਰਦੈ ਬਸਾਵੈ।

ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ।3।

### *(9) ਪੰਡਿਤ*

ਬ੍ਰਾਹਮਣੀ ਧਰਮ ਵਿਚ 'ਸ਼ਾਸਤ੍ਰੀ ਵਿਦਵਤਾ' ਦਾ ਬੜਾ ਸਤਿਕਾਰ ਹੈ ਤੇ ਇਸ ਨੂੰ ਧਰਮ ਦਾ ਮੁਖ ਗੁਣ ਮੰਨਿਆ ਹੈ ਪਰੰਤੂ ਗੁਰੂ ਸਾਹਿਬ ਇਥੇ ਪੰਡਿਤ ਦਾ ਨਵਾਂ ਲੱਛਣ ਕਰਦੇ ਹਨ, 'ਪੰਡਿਤ ਉਹ ਹੈ ਜੋ ਪਹਿਲੇ ਆਪਣੇ ਮਨ ਨੂੰ ਸੋਝੀ ਕਰਾਉਂਦਾ ਤੇ ਆਪੇ ਵਿਚੋਂ ਰਾਮ ਨੂੰ ਲੱਭਦਾ ਹੈ ਤੇ ਇਸੇ ਦਾ ਅੰਮ੍ਰਿਤ ਰਸ ਪੀਂਦਾ ਹੈ। ਉਹ ਕੇਵਲ ਕਿਤਾਬੀ ਗਿਆਨ ਦਾ ਹੀ ਪੰਡਿਤ ਨ ਹੋਵੇ ਸਗੋਂ ਸੂਖਮ ਵਿਚ ਸਥੂਲ ਦੀ ਵਿਆਪਕਤਾ ਨੂੰ ਸਮਝ ਸਕੇ। ਦੂਜੇ ਲਫ਼ਜ਼ਾਂ ਵਿਚ ਸ੍ਰਿਸ਼ਟੀ ਦੇ ਸਿਰਜਨਹਾਰ ਅਤੇ ਸ੍ਰਿਸ਼ਟੀ ਨੂੰ ਇਕਮਿਕ ਕਰਕੇ ਜਾਣੇ। ਫਿਰ ਉਹ ਕਿਤੇ ਦ੍ਵੈਤ ਦਾ ਸ਼ਿਕਾਰ ਹੋ ਕੇ ਵਰਣ-ਆਸ੍ਰਮ ਧਰਮ ਦੇ ਚੱਕ੍ਰ ਵਿਚ ਨ ਫਸੇ, ਸਗੋਂ ਚਾਰੇ ਵਰਣਾਂ ਨੂੰ ਬਰਾਬਰ ਦੀ ਸਿਖਿਆ ਦੇਵੇ, ਐਸਾ 'ਪੰਡਿਤ' ਹੀ ਸਤਿਕਾਰ ਦਾ ਪਾਤਰ ਹੈ। ਗੀਤਾ (ਅ.4, ਸਲੋਕ 19) ਵਿਚ ਵੀ ਇਹੋ ਕਿਹਾ ਹੈ, ਜਿਸਦੇ ਸਾਰੇ ਕੰਮ ਕਾਮਨਾ ਰਹਤ ਹਨ ਤੇ ਜੋ ਗਿਆਨ ਰੂਪੀ ਅਗਨੀ ਦੁਆਰਾ ਲਾਲਸਾ ਨੂੰ ਭਸਮ ਕਰ ਲੈਂਦਾ ਹੈ, ਉਹੋ ਪੰਡਿਤ ਹੈ। ਅਜੇਹੇ ਪੰਡਿਤ ਸਮਦ੍ਰਿਸ਼ਟਾ ਹੁੰਦੇ ਤੇ ਉਹ ਬ੍ਰਾਹਮਣ, ਚੰਡਾਲ ਤੇ ਗਊ, ਹਾਥੀ, ਕੁੱਤੇ ਨੂੰ ਇਕੋ ਨਜ਼ਰ ਨਾਲ ਦੇਖਦੇ ਹਨ (ਅ.5, ਸ.18) ਗੁਰੂ ਸਾਹਿਬ ਗ੍ਰੰਥਾਂ ਦੇ ਬੋਧ ਦੀ ਥਾਂ ਮਨ ਪ੍ਰਬੋਧਣ ਨੂੰ ਪਹਿਲੀ ਸ਼ਰਤ ਦਸਦੇ ਹਨ :-

'ਸੋ ਪੰਡਤ ਜੋ ਮਨ ਪ੍ਰਬੋਧੈ।

ਰਾਮ ਨਾਮ ਆਤਮ ਮਹਿ ਸੋਧੈ।
ਰਾਮ ਨਾਮ ਧਾਰ ਰਸੁ ਪੀਵੈ।
ਉਸ ਪੰਡਿਤ ਕੈ ਉਪਦੇਸਿ ਜਗੁ ਜੀਵੈ।
ਹਰਿ ਕੀ ਕਥਾ ਹਿਰਦੈ ਬਸਾਵੈ।
ਸੋ ਪੰਡਿਤੁ ਫਿਰਿ ਜੋਨਿ ਨ ਆਵੈ।
ਬੇਦ ਪੁਰਾਨ ਸਿੰਮ੍ਰਿਤਿ ਬੂਝੈ ਮੂਲ।
ਸੂਖਮ ਮਹਿ ਜਾਨੈ ਅਸਥੂਲੁ।
ਚਹੁ ਵਰਨਾ ਕਉ ਦੇ ਉਪਦੇਸੁ।
ਨਾਨਕ ਉਸੁ ਪੰਡਿਤ ਕਉ ਸਦਾ ਆਦੇਸ਼।4।

*(10) ਰਾਮਦਾਸ*

ਰਾਮ ਦੇ ਉਪਾਸ਼ਕ ਵੈਰਾਗੀ ਸਾਧੂ ਸੇਵਕਾਂ ਨੂੰ 'ਰਾਮਦਾਸ' ਕਿਹਾ ਜਾਂਦਾ ਸੀ। ਇਹ ਲੋਕ ਨ੍ਰਿਤਕਾਰੀ ਤੇ ਗਾਇਨ ਰਾਹੀਂ ਆਪਣੇ ਸੁਆਮੀ ਰਾਮ ਨੂੰ ਰੀਝਾਉਣ ਦਾ ਜਤਨ ਕਰਦੇ ਸਨ। ਗੁਰਬਾਣੀ ਵਿਚ ਵੀ ਆਇਆ ਹੈ :-

'ਘੁੰਗਰੂ ਬਾਂਧਿ ਭਏ ਰਾਮਦਾਸਾ, ਰੋਟੀਅਨ ਕੇ ਓਪਾਵਾ।
(ਮਾਰੂ 5

ਸਤਿਗੁਰੂ ਦੀ ਦ੍ਰਿਸ਼ਟੀ ਵਿਚ ਅਸਲ 'ਰਾਮਦਾਸ' ਉਹ ਹੈ ਜਿਸਨੇ ਆਤਮਾ ਤੇ ਰਾਮ ਨੂੰ ਇਕ ਕਰਕੇ ਪਛਾਣਿਆ ਹੈ। ਪਰ ਇਸ ਲਈ ਜ਼ਰੂਰੀ ਹੈ ਕਿ ਨਿੰਮ੍ਰਤਾਵਾਨ ਹੋਵੇ, ਦਾਸ ਭਾਵ ਨਾਲ ਵਿਚਰਨ ਜਾਣਦਾ ਹੋਵੇ ਤੇ ਸਭ ਨਾਲ ਵਰਤਦਾ ਹੋਇਆ ਨਿਰਲੇਪ ਵੀ ਰਹੇ :-

ਜਿਸਕੈ ਮਨਿ ਪਾਰਬ੍ਰਹਮ ਕਾ ਨਿਵਾਸੁ।

ਤਿਸਕਾ ਨਾਮੁ ਸਤਿ ਰਾਮਦਾਸੁ।
ਆਤਮ ਰਾਮੁ ਤਿਸੁ ਨਦਰੀ ਆਇਆ।
ਦਾਸ ਦਸੰਤਣ ਭਾਇ ਤਿਨਿ ਪਾਇਆ।
ਸਦਾ ਨਿਕਟਿ ਨਿਕਟਿ ਹਰਿ ਜਾਨੁ।
ਸੋ ਦਾਸ ਦਰਗਹ ਪਰਵਾਨੁ।
ਸਗਲ ਸੰਗਿ ਆਤਮ ਉਦਾਸੁ।
ਐਸੀ ਜੁਗਤਿ ਨਾਨਕ ਰਾਮਦਾਸੁ।6।

*(11) ਜੀਵਨ ਮੁਕਤ*

ਮੌਤ ਬਾਦ ਮੁਕਤ ਅਵਸਥਾ ਕੈਸੀ ਹੋਵੇਗੀ, ਇਸਦਾ ਕਿਸੇ ਵਿਰਲੇ ਨੂੰ ਹੀ ਗਿਆਨ ਹੈ। ਪਰ ਜੀਉਂਦਿਆਂ ਜੀ ਹਰਖ ਸੋਗ, ਰਾਗ ਦ੍ਵੈਖ ਤੇ ਮਾਨ ਅਪਮਾਨ ਦੇ ਮਾੜੇ ਅਸਰਾਂ ਤੋਂ ਖਲਾਸੀ ਪਾ ਕੇ ਜ਼ਿੰਦਗੀ ਬਸਰ ਕਰਨਾ ਇਕ ਵੱਡੀ ਪ੍ਰਾਪਤੀ ਹੈ। ਜਿਸਨੇ ਇਹ ਅਵਸਥਾ ਹਾਸਲ ਕਰ ਲਈ, ਉਹ ਜੀਵਨ-ਮੁਕਤ ਹੈ। ਗੀਤਾ ਤੇ ਯੋਗ-ਵਸਿਸ਼ਠ ਵਿਚ ਵੀ ਇਸਦੇ ਅਜੇ ਹੇ ਲੱਛਣ ਕੀਤੇ ਗਏ ਹਨ। ਸਮਦ੍ਰਿਸ਼ਟਾ ਹੋਣਾ ਇਸਦੀ ਮੁਢਲੀ ਸ਼ਰਤ ਹੈ, ਇਸ ਨਾਲ ਪ੍ਰਭੂ ਦੀ ਰਜ਼ਾ ਵਿਚ ਵਿਚਰਨਾ ਸੌਖਾ ਹੋ ਜਾਂਦਾ ਹੈ, ਇਹੋ ਇਸਦਾ ਭੇਤ ਹੈ :-

'ਪ੍ਰਭ ਕੀ ਆਗਿਆ ਆਤਮ ਹਿਤਾਵੈ।
ਜੀਵਨ ਮੁਕਤ ਸੋਊ ਕਹਾਵੈ।
ਤੈਸਾ ਹਰਖੁ ਤੈਸਾ ਉਸੁ ਸੋਗੁ।
ਸਦਾ ਅਨੰਦੁ ਤਹ ਨਹੀਂ ਬਿਓਗੁ।
ਤੈਸਾ ਸੁਵਰਨ ਤੈਸੀ ਉਸ ਮਾਟੀ।

ਤੈਸਾ ਅੰਮ੍ਰਿਤ ਤੈਸੀ ਬਿਖੁ ਖਾਟੀ।

ਤੈਸਾ ਮਾਨੁ ਤੈਸਾ ਅਭਿਮਾਨੁ।

ਤੈਸਾ ਰੰਕੁ ਤੈਸਾ ਰਾਜਾਨੁ।

ਜੋ ਵਰਤਾਏ ਸਾਈ ਜੁਗਤਿ।

ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤੁ।7।9।

ਇਹ ਸਾਰੇ ਸੰਕੇਤ ਜੋ ਸੰਪੂਰਨ ਮਨੁੱਖ ਲਈ ਵਰਤੇ ਗਏ ਹਨ, ਇਹ ਆਪਣੇ ਆਪ ਦੇ ਜਾਣੂ ਹੋਣ ਦਾ ਨਾਮ ਨਹੀਂ ਬਲਕਿ ਉਸਨੂੰ ਮੂਲਤੱਤ ਸਮਝਕੇ ਉਸ ਨਾਲ ਅਭੇਦ ਹੋਣਾ ਹੈ, ਸਾਧ, ਅਜੇਹੀ ਸਾਧੀ ਹੋਈ ਆਤਮਾ ਨੂੰ ਕਹਿੰਦੇ ਹਨ ਜੋ ਸਹੀ ਮਾਰਗ ਦੀ ਪੰਧਾਊ ਹੈ। ਇਸੇ ਤਰ੍ਹਾਂ ਸੰਤ, ਭਗਤ ਤੇ ਸੇਵਕ ਵੀ ਉਚੇ ਦੈਵੀ ਗੁਣਾਂ ਦੀ ਪੁੰਜ ਸ਼ਖਸੀਅਤ ਦੇ ਲਖਾਇਕ ਹਨ। ਸੁਖਮਨੀ ਦਾ ਪਵਿਤਰ ਮੰਤਵ ਅਜੇਹੀ ਸਰਬੋਤਮ ਆਚਾਰ ਦੀ ਮਾਲਕ ਜ਼ਿੰਦਗੀ ਦੀ ਸਿਰਜਣਾ ਹੈ ਜੋ ਆਪ ਸ਼ਾਂਤ, ਸੰਤੁਲਿਤ ਹੋਵੇ ਤੇ ਆਲੇ ਦੁਆਲੇ ਅਜੇਹਾ ਸ਼ਾਂਤ ਸੰਤੁਲਿਤ ਵਾਤਾਵਰਣ ਪੈਦਾ ਕਰਕੇ, ਸਾਰੇ ਸਮਾਜ ਨੂੰ ਉਸ ਪਾਸੇ ਲਿਜਾ ਸਕੇ। ਇਸ ਕਰਕੇ ਬਾਰ ਬਾਰ ਅਜੇਹੇ ਪਰਮ ਉਚ ਜੀਵਨ ਦੀ ਪ੍ਰਸ਼ੰਸਾ ਕਰਕੇ ਇਸ ਰੂਹਾਨੀ ਵਾਤਾਵਰਣ ਨੂੰ ਪ੍ਰੇਰਨਾਮਈ ਬਣਾਇਆ ਗਿਆ ਹੈ। ਸੁਖਮਨੀ ਵਿਚ ਪਰਮੇਸਰ ਦੀ ਪ੍ਰਸੰਸਾ ਵੀ ਹੈ ਪਰ ਪਰਮੇਸਰ ਨਾਲ ਅਭੇਦ ਹੋ ਕੇ ਸੱਚਾ ਸੁੱਚਾ ਜੀਵਨ ਬਸਰ ਕਰਨ ਵਾਲੇ ਬ੍ਰਹਿਮ ਗਿਆਨੀ ਦੀ ਵਡਿਆਈ ਵੀ ਬਰਾਬਰ ਗਾਈ ਗਈ ਹੈ ਤਾਂ ਕਿ ਇਨ੍ਹਾਂ ਤੋਂ ਪਰੇਰਨਾ ਲੈ ਕੇ ਸਾਧਾਰਣ ਜੀਵ ਅੱਗੇ ਵਧ ਸਕੇ।

ਸੁਖਮਨੀ ਸਾਹਿਬ ਦਾ ਸਰੂਪ ਵਧੇਰੇ ਵਿਆਖਿਆਮਈ ਤੇ ਵਿਸਤਾਰ ਵਾਲਾ ਹੈ, ਇਕੋ ਗੱਲ ਨੂੰ ਬਾਰ-ਬਾਰ ਇਸ ਲਈ ਕਿਹਾ ਗਿਆ ਹੈ ਕਿ ਉਹ ਸਾਡੇ ਅੰਦਰ ਪਰਿਪੱਕ ਹੋ ਜਾਵੇ। ਚੂੰਕਿ ਮਨ ਦਾ ਸੁਭਾਉ ਹੈ ਕਿ ਉਹ ਨੇਕ ਸਿਖਿਆ ਨੂੰ ਵਿਸਾਰਦਾ ਤੇ ਇਧਰ ਉਧਰ ਛਾਲਾਂ ਮਾਰਦਾ ਰਹਿੰਦਾ ਹੈ। ਗੁਰੂ ਸਾਹਿਬ ਇਸਦੀ ਇਸੇ ਆਦਤ ਨੂੰ ਸਾਮ੍ਹਣੇ ਰੱਖਕੇ ਉਹੋ ਸੱਚੀ ਗੱਲ ਕਈ ਕਈ ਭਿੰਨ ਵਿਧੀਆਂ ਨਾਲ ਪੇਸ਼ ਕਰਕੇ ਜ਼ਿਹਨ-ਨਸ਼ੀਨ ਕਰਾਉਣ ਦਾ ਜਤਨ ਕਰਦੇ ਹਨ। ਫਿਰ ਇਸਦੀ ਬੋਲੀ ਤੇ ਸ਼ੈਲੀ ਪੁਰਾਤਨ ਸ਼ਾਸਤ੍ਰਾਂ ਵਾਂਙ ਗੁੰਝਲਦਾਰ ਤੇ ਕਲਿਸ਼ਟ ਨਹੀ, ਸਗੋਂ ਬੜੀ ਹੀ ਸਰਲ ਤੇ ਸੁਖੈਨ ਢੰਗ ਨਾਲ ਸਾਰੀ ਗੱਲ ਸਮਝਾਈ ਹੈ। ਬਾਣੀ ਦਾ ਇਹ ਵਰਣਨ ਨਦੀ ਵਾਂਙ ਬੇਰੋਕ ਵਹਿੰਦਾ ਜਾਂਦਾ ਸਾਡੇ ਮਨ ਨੂੰ ਵੀ ਨਾਲੋ ਨਾਲ ਲਈ ਜਾਂਦਾ ਉਸ ਪਵਿਤਰ ਮਾਨਸਰੋਵਰ ਉਤੇ ਪਹੁੰਚਾ ਦਿੰਦਾ ਹੈ, ਜਿਥੇ ਕਿ ਸ਼ਾਂਤਚਿਤ ਉਜਲ ਆਤਮਾਵਾਂ ਜਾਂ ਹੰਸਾਂ ਦਾ ਵਾਸਾ ਹੈ। ਸੋ ਸੁਖਮਨੀ ਮਾਨਸਰੋਵਰ ਹੈ ਜੋ ਅਸ਼ਾਂਤ ਮਨ ਨੂੰ ਪੂਰਨ ਬਿਸਰਾਮ ਬਖਸ਼ਦਾ ਹੈ। ਮੌਤ ਵਰਗੀ ਮੁਸੀਬਤ ਜਾਂ ਹੋਰ ਮੁਸ਼ਕਲਾਂ ਮੌਕੇ ਇਸਦਾ ਪਾਠ ਵੀਚਾਰ ਇਕ ਤਰ੍ਹਾਂ ਜ਼ਖਮਾਂ ਤੇ ਮੱਲ੍ਹਮ ਲਾਉਂਦਾ ਜ਼ਿੰਦੜੀ ਦਾ ਧਰਵਾਸ ਬੰਨ੍ਹਾਉਂਦਾ ਹੈ। ਇਸਦੀ ਹਰੇਕ ਅਸ਼ਟਪਦੀ ਅੰਮ੍ਰਿਤਧਾਰਾ ਹੈ ਤੇ ਹਰੇਕ ਸਲੋਕ ਸੰਜੀਵਨੀ ਬੂਟੀ।



(੮)

## ਅੰਮ੍ਰਿਤ ਬਚਨ ਸਾਧ ਕੀ ਬਾਣੀ

੧. ਸਿਰਿ ਮਸਤਕ ਰਖ੍ਯਾ ਪਾਰਬ੍ਰਹਮ
ਹਸਤ ਕਾਇਆ ਰਖ੍ਯਾ ਪਰਮੇਸੁਰਹ।
ਆਤਮਰਖ੍ਯਾ ਗੋਪਾਲ ਸੁਆਮੀ
ਧਨ ਚਰਣ ਰਖ੍ਯਾ ਜਗ ਦੀਸੁਰਹ।
ਸਰਬ ਰਖ੍ਯਾ ਗੁਰ ਦਯਾਲਹ
ਭੈ ਦੂਖ ਬਿਨਾਸਨਹ।
ਭਗਤ ਵਛਲ ਅਨਾਥ ਨਾਥੇ
ਸਰਣਿ ਨਾਨਕ ਪੁਰਖ ਅਚੁਤਹ। (ਸਹਸ ਕਿਰਤੀ

੨. ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ
ਪ੍ਰਾਣ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ
ਹੇ ਸਮ੍ਰਥ ਅਗਮ ਪੂਰਨ, ਮੋਹਿ ਮਇਆ ਧਾਰਿ।
ਅੰਧ ਕੂਪ ਮਹਾਂ ਭਯਾਨ, ਨਾਨਕ ਪਾਰਿ ਉਤਾਰਿ।
(ਮਲਾਰ 5

੩. ਡਖਣੇ
ਤੂੰ ਚਉ ਸੱਜਣ ਮੈਂਡਿਆ, ਡੇਈਂ ਸਿਸੁ ਉਤਾਰਿ
ਨੈਣ ਮਹਿੰਜੇ ਤਰਸਦੇ, ਕਦਿ ਪਸੀ ਦੀਦਾਰੁ।

ਉਠੀ ਝਾਲੂ ਕੰਤੜੇ, ਪਸੀ ਤਉ ਦੀਦਾਰੁ
ਕਾਜਲੁ ਹਾਰੁ ਤਮੋਲ ਰਸ, ਬਿਨ ਪਸੇ ਹਭਿ ਰਸ ਛਾਰੁ।
ਜੇ ਤੂ ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ
ਹਿਕਸੁ ਕੰਤੈ ਬਾਹਰੀ, ਮੈਡੀ ਬਾਤ ਨ ਪੁਛੈ ਕੋਇ।
ਜੇ ਤੂ ਮਿਤ੍ਰ ਅਸਾਡੜਾ, ਹਿਕ ਭੋਰੀ ਨ ਵੇਛੋੜਿ
ਜੀਉ ਮਹਿੰਜਾ ਤਉ ਮੋਹਿਆ, ਕਦਿ ਪਸੀ ਜਾਨੀ ਤੋਹਿ।
ਸੇਜ ਵਿਛਾਈ ਕੰਤ ਕੂ, ਕੀਆ ਹਭੁ ਸੀਗਾਰੁ
ਇਤੀ ਮੰਝਿ ਨ ਸਮਾਵਈ, ਜੇ ਗਲਿ ਪਹਰਾਂ ਹਾਰੁ।
ਡੇਖਣ ਕੂ ਮੁਸਤਾਕ, ਮੁਖ ਕਿਜੇਹਾ ਤਉ ਧਣੀ।
ਫਿਰਦਾ ਕਿਤੈ ਹਾਲਿ, ਜਾ ਡਿਠਮੁ ਤ ਮਨ ਧ੍ਰਾਪਿਆ।
ਜਾ ਮੂ ਪਸੀ ਹਠ ਮਹਿੰ, ਪਿਰੀ ਮਹਿੰਜੇ ਨਾਲਿ।
ਹਭੇ ਡੁਖ ਉਲਾਹਿਅਮੁ, ਨਾਨਕ ਨਦਰਿ ਨਿਹਾਲਿ।
ਸਜਣੁ ਮੈਂਡਾ ਚਾਈਆ, ਹਭ ਕਹੀਂ ਦਾ ਮਿਤੁ
ਹਭੇ ਜਾਣਨਿ ਆਪਣਾ, ਕਹੀਂ ਨ ਠਾਹੇ ਚਿਤੁ।
ਹਭ ਸਮਾਣੀ ਜੋਤਿ, ਜਿਉਂ ਜਲ ਘਟਾਊ ਚੰਦ੍ਰਮਾ
ਪਰਗਟ ਥੀਆ ਆਪਿ, ਨਾਨਕ ਮਸਤਕਿ ਲਿਖਿਆ।
ਅਗਾਂਹ ਕੂ ਤ੍ਰਾਂਘਿ, ਪਿਛਾ ਫੇਰਿ ਨ ਮੁਹਡੜਾ
ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ।੧੦।

(ਮਾਰੂ 5

੪. ਅਤਿ ਊਚਾ ਤਾਂ ਕਾ ਦਰਬਾਰਾ
ਅੰਤੁ ਨਹੀਂ ਕਿਛੁ ਪਾਰਾਵਾਰਾ

ਕੋਟਿ ਕੋਟਿ ਕੋਟਿ ਲਖ ਧਾਵੈ
ਇਕੁ ਤਿਲੁ ਤਾਂ ਕਾ ਮਹਲੁ ਨ ਪਾਵੈ।੧।
ਸੁਹਾਵੀ ਕਉਣ ਸੁਵੇਲਾ ਜਿਤੁ ਪ੍ਰਭੁ ਮੇਲਾ।੧।ਰਹਾਉ
ਲਾਖ ਭਗਤ ਜਾ ਕਉ ਆਰਾਧਹਿ
ਲਾਖ ਤਪੀਸਰ ਤਪੁ ਹੀ ਸਾਧਹਿ
ਲਾਖ ਜੋਗੀਸਰ ਕਰਤੇ ਜੋਗਾ
ਲਾਖ ਭੋਗੀਸਰ ਭੋਗਹਿ ਭੋਗਾ।੨।
ਘਟਿ ਘਟਿ ਵਸਹਿ ਜਾਣਹਿ ਥੋਰਾ।
ਹੈ ਕੋਈ ਸਾਜਨ ਪਰਦਾ ਤੋਰਾ।
ਕਰਉ ਜਤਨ ਜੇ ਹੋਇ ਮਿਹਰਵਾਨਾ।
ਤਾਂਕਉ ਦੇਈ ਜੀਉ ਕੁਰਬਾਨਾ।੩।
ਫਿਰਤ ਫਿਰਤ ਸੰਤਨ ਪਹਿ ਆਇਆ।
ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ।
ਮਹਲਿ ਬੁਲਾਇਆ ਪ੍ਰਭੂ ਅੰਮ੍ਰਿਤੁ ਭੂਚਾ।
ਕਹੁ ਨਾਨਕ ਪ੍ਰਭੁ ਮੇਰਾ ਊਚਾ।੪।      (ਵਡਹੰਸ

੫. ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ।
ਝੂਠੁ ਝੂਠੁ ਝੂਠੁ ਝੂਠੁ, ਦੁਨੀ ਗੁਮਾਨੁ।੧। ਰਹਾਉ।
ਨਗਜ ਤੇਰੇ ਬੰਦੇ, ਦੀਦਾਰ ਅਪਾਰ
ਨਾਮ ਬਿਨਾ ਸਭ ਦੁਨੀਆ ਛਾਰੁ।੧।
ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ
ਗਨੀਵ ਤੇਰੀ ਸਿਫਤਿ ਸਚੇ ਪਾਤਸ਼ਾਹ।੨।

ਨੀਧਰਿਆ ਧਰ ਪਨਹ ਖੁਦਾਇ।
ਗਰੀਬ ਨਿਵਾਜ਼ ਦਿਨ ਰੈਣਿ ਧਿਆਇ।੩।
ਨਾਨਕ ਕਉ ਖੁਦਿ ਖਸਮ ਮਿਹਰਵਾਨ
ਅਲਹੁ ਨ ਵਿਸਰੈ ਦਿਲ ਜੀਅ ਪਰਾਨ।੪। (ਭੈਰਉ

੬. ਤੂ ਪੇਡੁ ਸਾਖ ਤੇਰੀ ਫੂਲੀ। ਤੂ ਸੂਖਮ ਹੋਆ ਅਸਥੂਲੀ
ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ,
ਤੁਧੁ ਬਿਨੁ ਅਵਰੁ ਨ ਭਾਲੀਐ ਜੀਉ।੧।
ਤੂ ਸੂਤ ਮਣੀਏ ਭੀ ਤੂੰ ਹੈ। ਤੂੰ ਗੰਠੀ ਮੇਰੁ ਸਿਰਿ ਤੂੰ ਹੈ
ਆਦਿ ਮਧਿ ਅੰਤਿ ਪ੍ਰਭੁ ਸੋਈ,
ਅਵਰੁ ਨ ਕੋਇ ਦਿਖਾਲੀਐ ਜੀਉ।੨।
ਤੂੰ ਨਿਰਗੁਣ ਸਰਗੁਣ ਸੁਖਦਾਤਾ।
ਤੂੰ ਨਿਰਬਾਣੁ ਰਸੀਆ ਰੰਗਿ ਰਾਤਾ।
ਅਪਣੇ ਕਰਤਬ ਆਪੇ ਜਾਣਹਿ,
ਆਪੇ ਤੁਧੁ ਸਮਾਲੀਐ ਜੀਉ।੩।
ਤੂੰ ਠਾਕੁਰੁ ਸੇਵਕੁ ਫੁਨਿ ਆਪੇ
ਤੂੰ ਗੁਪਤੁ ਪਰਗਟੁ ਪ੍ਰਭੁ ਆਪੇ।
ਨਾਨਕ ਦਾਸੁ ਸਦਾ ਗੁਣ ਗਾਵੈ,
ਇਕ ਭੋਰੀ ਨਦਰਿ ਨਿਹਾਲੀਐ ਜੀਉ।੪।

(ਮਾਝ 5

੭. ਸੋਈ ਕਰਣਾ ਜਿ ਆਪਿ ਕਰਾਏ
ਜਿਥੈ ਰਖਹਿ ਸਾ ਭਲੀ ਜਾਏ।

ਸੋਈ ਸਿਆਣਾ ਸੋ ਪਤਿਵੰਤਾ,
ਹੁਕਮੁ ਲਗੈ ਜਿਸੁ ਮੀਠਾ ਜੀਉ।੧।
ਸਭੁ ਪਰੋਈ ਇਕਤੁ ਧਾਗੈ,
ਜਿਸੁ ਲਾਇ ਲਏ ਸੋ ਚਰਣੀ ਲਾਗੈ।
ਊਂਧ ਕਵਲੁ ਜਿਸੁ ਹੋਇ ਪਰਗਾਸਾ,
ਤਿਨਿ ਸਰਬ ਨਿਰੰਜਨ ਡੀਠਾ ਜੀਉ।੨।
ਤੇਰੀ ਮਹਿਮਾ ਤੂਹੈਂ ਜਾਣਹਿ।
ਅਪਣਾ ਆਪੁ ਤੂੰ ਆਪਿ ਪਛਾਣਹਿ।
ਹਉ ਬਲਿਹਾਰੀ ਸੰਤਨ ਤੇਰੇ,
ਜਿਨਿ ਕਾਮੁ ਕ੍ਰੋਧ ਲੋਭੁ ਪੀਠਾ ਜੀਉ।੩।
ਤੂੰ ਨਿਰਵੈਰੁ ਸੰਤ ਤੇਰੇ ਨਿਰਮਲ
ਜਿਨ ਦੇਖੇ, ਸਭ ਉਤਰਹਿ ਕਲਮਲ
ਨਾਨਕ ਨਾਮ ਧਿਆਇ ਧਿਆਇ ਜੀਵੈ,
ਬਿਨਸਿਆ ਭ੍ਰਮ ਭਉ ਧੀਠਾ ਜੀਉ।੪। (ਮਾਝ 5

੮. ਹਮਾਰੈ ਇਹੁ ਕ੍ਰਿਪਾ ਕੀਜੈ।
ਅਲਿ ਮਕਰੰਦ ਜਿਉਂ ਚਰਨ ਕਮਲ ਸਿਉਂ
ਮਨ ਫੇਰਿ ਫੇਰਿ ਰੀਝੈ।
ਆਨ ਜਲਾ ਸਿਉ ਕਾਜ ਨ ਕਛੂਐ
ਇਕ ਬੂੰਦੁ ਚਾਤ੍ਰਿਕ ਕਉ ਦੀਜੈ।
ਬਿਨ ਮਿਲਬੇ ਨਾਹੀ ਸੰਤੋਖਾ
ਪੇਖਿ ਦਰਸਨੁ ਨਾਨਕ ਜੀਜੈ।

੯. ਹਮ ਮੈਲੇ ਤੁਮ ਊਜਲ ਕਰਤੇ,
ਹਮ ਨਿਰਗੁਨ ਤੂ ਦਾਤਾ।
ਹਮ ਮੂਰਖ ਤੁਮ ਚਤੁਰ ਸਿਆਣੇ,
ਤੂ ਸਰਬ ਕਲਾ ਕਾ ਗਿਆਤਾ।੧।
ਮਾਧੋ ਹਮ ਐਸੇ ਤੂ ਐਸਾ
ਹਮ ਪਾਪੀ ਤੁਮ ਪਾਪ ਖੰਡਨ,
ਨੀਕੋ ਠਾਕੁਰ ਦੇਸਾ।੧। ਰਹਾਉ।
ਤੁਮ ਸਭ ਸਾਜੇ ਸਾਜਿ ਨਿਵਾਜੇ, ਜੀਉ ਪਿੰਡੁ ਦੇ ਪ੍ਰਾਨਾ
ਨਿਰਗੁਨੀਆਰੇ ਗੁਨੁ ਨਹੀਂ ਕੋਈ,
ਤੁਮ ਦਾਨੁ ਦੇਹੁ ਮਿਹਰਵਾਨਾ।੨।
ਤੁਮ ਕਰਹੁ ਭਲਾ ਹਮ ਭਲੋ ਨ ਜਾਨਹਿ
ਤੁਮ ਸਦਾ ਸਦਾ ਦਯਾਲਾ
ਤੁਮ ਸੁਖਦਾਈ ਪੁਰਖ ਬਿਧਾਤੇ,
ਤੁਮ ਰਾਖਹੁ ਅਪੁਨੇ ਬਾਲਾ।੩।
ਤੁਮ ਨਿਧਾਨ ਅਟਲ ਸੁਲਤਾਨ,
ਜੀਅ ਜੰਤ ਸਭਿ ਜਾਚੈ।
ਕਹੁ ਨਾਨਕ ਹਮ ਇਹੈ ਹਵਾਲਾ,
ਰਾਖੁ ਸੰਤਨ ਕੈ ਪਾਛੈ।੪। (ਸੋਰਠਿ
੧੦. ਹਰਿ ਚਰਣ ਕਮਲ ਕੀ ਟੇਕ
ਸਤਿਗੁਰਿ ਦਿਤੀ ਤੁਸਿ ਕੈ ਬਲਿਰਾਮ ਜੀਉ।
ਹਰਿ ਅੰਮ੍ਰਿਤ ਭਰੇ ਭੰਡਾਰ,

ਸਭ ਕਿਛੁ ਹੈ ਘਰਿ ਤਿਸ ਕੈ ਬਲਿਰਾਮ ਜੀਉ।
ਬਾਬੁਲ ਮੇਰਾ ਵਡ ਸਮਰਥਾ, ਕਰਣ ਕਾਰਣ ਪ੍ਰਭ ਹਾਰਾ
ਜਿਸੁ ਸਿਮਰਤ ਦੁਖੁ ਕੋਈ ਨ ਲਾਗੈ,
ਭਉਜਲ ਪਾਰਿ ਉਤਾਰਾ।
ਆਦਿ ਜੁਗਾਦਿ ਭਗਤਨ ਕਾ ਰਾਖਾ,
ਉਸਤਤਿ ਕਰਿ ਕਰਿ ਜੀਵਾ।
ਨਾਨਕ ਨਾਮੁ ਮਹਾਰਸੁ ਮੀਠਾ,
ਅਨਦਿਨੁ ਮਨਿ ਤਨਿ ਪੀਵਾ। (ਸੂਹੀ ਛੰਤ
੧੧. ਤੂ ਠਾਕੁਰੋ ਬੈਰਾਗਰੋ, ਮੈ ਜੇਹੀ ਘਣ ਚੇਰੀ ਰਾਮ
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ
ਸਾਰ ਨ ਜਾਣਾ ਤੂ ਵਡ ਦਾਣਾ, ਕਰਿ ਮਿਹਰੰਮਤਿ ਸਾਂਈ
ਕਿਰਪਾ ਕੀਜੈ ਸਾ ਮਤਿ ਦੀਜੈ, ਆਠ ਪਹਰ ਤੁਧੁ ਧਿਆਈ
ਗਰਬੁ ਨ ਕੀਜੈ ਰੇਣੁ ਹੋਵੀਜੈ, ਤਾਂ ਗਤਿ ਜੀਅਰੇ ਤੇਰੀ
ਸਭ ਊਪਰਿ ਨਾਨਕ ਕਾ ਠਾਕੁਰੁ,
ਮੈਂ ਜੇਹੀ ਘਣ ਚੇਰੀ ਰਾਮ।੧। (ਸੂਹੀ ਛੰਤ
੧੨. ਮਿਠ ਬੋਲੜਾ ਜੀ, ਹਰਿ ਸਜਣੁ ਸੁਆਮੀ ਮੋਰਾ
ਹਉ ਸੰਮਲ ਥਕੀ ਜੀ, ਓਹੁ ਕਦੀ ਨ ਬੋਲੈ ਕਉਰਾ।
ਕਉੜਾ ਬੋਲਿ ਨ ਜਾਨੈ, ਪੂਰਨ ਭਗਵਾਨੈ
ਅਉਗੁਣੁ ਕੋ ਨ ਚਿਤਾਰੇ।
ਪਤਿਤ ਪਾਵਨੁ ਹਰਿ ਬਿਰਦੁ ਸਦਾਏ
ਇਕੁ ਤਿਲੁ ਨਹੀਂ ਭੰਨੈ ਘਾਲੇ।

ਘਟਿ ਘਟਿ ਵਾਸੀ ਸਰਬ ਨਿਵਾਸੀ
ਨੇਰੈ ਹੀ ਤੇ ਨੇਰਾ।
ਨਾਨਕ ਦਾਸੁ ਸਦਾ ਸਰਣਾਗਤਿ
ਹਰਿ ਅੰਮ੍ਰਿਤ ਸਜਣੁ ਮੇਰਾ। (ਸੂਹੀ ਛੰਤ
੧੩. ਸਖੀ ਆਉ ਸਖੀ ਵਸਿ ਆਉ ਸਖੀ,
ਅਸੀਂ ਪਿਰ ਕਾ ਮੰਗਲ ਗਾਵਹਿ।
ਤਜਿ ਮਾਨੁ ਸਖੀ ਤਜਿ ਮਾਨੁ ਸਖੀ,
ਮਤੁ ਅਪਣੇ ਪ੍ਰੀਤਮ ਭਾਵਹਿ।
ਤਜਿ ਮਾਨੁ ਮੋਹੁ ਬਿਕਾਰ ਦੂਜਾ,
ਸੇਵਿ ਏਕ ਨਿਰੰਜਨੋ।
ਲਗਿ ਚਰਣ ਸਰਣਿ ਦਯਾਲ ਪ੍ਰੀਤਮ,
ਸਗਲਿ ਦੁਰਤ ਬਿਖੰਡਨੋ।
ਹੋਇ ਦਾਸ ਦਾਸੀ ਤਜਿ ਉਦਾਸੀ,
ਬਹੁੜਿ ਬਿਧੀ ਨ ਧਾਵਾ।
ਨਾਨਕ ਪਇਅੰਪੈ ਕਰਹੁ ਕ੍ਰਿਪਾ,
ਤਾਮਿ ਮੰਗਲੁ ਗਾਵਾ। (ਸੂਹੀ ਛੰਤ
੧੪. ਹਉ ਵਾਰੀ ਵੰਞਾਂ ਘੋਲੀ ਵੰਞਾਂ
ਤੂ ਪਰਬਤ ਮੇਰਾ ਓਲ੍ਹਾ ਰਾਮ।
ਹਉ ਬਲਿ ਜਾਈ ਲਖ ਲਖ ਲਖ ਬਰੀਆ
ਜਿਨਿ ਭ੍ਰਮ ਪਰਦਾ ਖੋਲਾ ਰਾਮ।
ਮਿਟੇ ਅੰਧਾਰੇ ਤਜੇ ਬਿਕਾਰੇ

ਠਾਕੁਰ ਸਿਉ ਮਨ ਮਾਨਾ।
ਪ੍ਰਭੁ ਜੀ ਭਾਣੀ ਭਈ ਨਿਕਾਣੀ
ਸਫਲ ਜਨਮ ਪਰਵਾਨਾ।
ਭਈ ਅਮੋਲੀ ਭਾਰਾ ਤੋਲੀ
ਮੁਕਤਿ ਜੁਗਤਿ ਦਰ ਖੋਲ੍ਹਾ।
ਕਹੁ ਨਾਨਕ ਹਉ ਨਿਰਭੈ ਹੋਈ
ਸੋ ਪ੍ਰਭੁ ਮੇਰਾ ਓਲਾ।                    (ਸੂਹੀ

੧੫. ਤੂ ਸਮਰਥ ਵਡਾ, ਮੇਰੀ ਮਤਿ ਥੋਰੀ ਰਾਮ
ਤੂ ਪਾਲਹਿ ਅਕ੍ਰਿਤਘਨਾ, ਪੂਰਨ ਦ੍ਰਿਸ਼ਟਿ ਤੇਰੀ ਰਾਮ।
ਅਗਾਧ ਬੋਧ ਅਪਾਰ ਕਰਤੇ, ਹਉ ਨੀਚੁ ਕਛੂ ਨ ਜਾਨਾ
ਰਤਨ ਤਿਆਗਿ ਸੰਗ੍ਰਹਿਨ ਕਉਡੀ, ਪਸੂ ਨੀਚ ਇਆਨਾ।
ਤਿਆਗ ਚਲਤੀ ਮਹਾਂ ਚੰਚਲ, ਦੋਖ ਕਰਿ ਕਰਿ ਜੋਰੀ
ਬਿਨਵੰਤਿ ਨਾਨਕ ਸਰਣਿ ਸੁਆਮੀ, ਪੈਜ ਰਾਖਹੁ ਮੇਰੀ।
(ਬਿਹਾਗੜਾ

੧੬. ਲਾਲਨੁ ਰਾਵਿਆ ਕਵਨੁ ਗਤੀ ਰੀ
ਸਖੀ ਬਤਾਵਹੁ ਮੁਝਹਿ ਮਤੀ ਰੀ।੧।
ਸੂਹਬ ਸੂਹਬ ਸੂਹਵੀ
ਅਪਨੇ ਪ੍ਰੀਤਮ ਕੈ ਰੰਗਿ ਰਤੀ।੧। ਰਹਾਉ।
ਪਾਵ ਮਲੋਵਉ ਸੰਗਿ ਨੈਨ ਭਤੀਰੀ
ਜਹਾਂ ਪਠਾਵਉ ਜਾਉ ਤਤੀ ਰੀ।੨।
ਜਪ ਤਪ ਸੰਜਮ ਦੇਉ ਜਤੀ ਰੀ

ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ।੩।
ਮਾਣੁ ਤਾਣੁ ਅਹੰਬੁਧਿ ਹਤੀਰੀ
ਸਾ ਨਾਨਕ ਸੋਹਾਗਵਤੀਰੀ।੪। (ਸੂਹੀ

੧੭. ਜੇ ਭੁਲੀ ਜੇ ਚੁਕੀ ਸਾਈਂ, ਭੀ ਤਹਿੰਜੀ ਕਾਂਢੀਆ
ਜਿਨਾਂ ਨੇਹੁ ਦੂਜਾਣੇ ਲਗਾ, ਝੂਰਿ ਮਰਹਿ ਸੇ ਵਾਂਢੀਆ।
ਹਉ ਨ ਛੋਡਉਂ ਕੰਤ ਪਾਸਰਾ
ਸਦਾ ਰੰਗੀਲਾ ਲਾਲ ਪਿਆਰਾ, ਏਹੁ ਮਹਿੰਜਾ ਆਸਰਾ।੧।ਰਹਾਉ।
ਸਜਣੁ ਤੂੰ ਹੈ ਸੈਣ ਤੂ, ਮੈਂ ਤੁਝ ਉਪਰਿ ਬਹੁ ਮਾਣੀਆ
ਜਾ ਤੂ ਅੰਦਰਿ ਤ ਸੁਖੇ, ਤੂ ਨਿਮਾਣੀ ਮਾਣੀਆ।
ਜੈ ਡਿਠੈ ਮਨਿ ਧੀਰੀਐ, ਕਿਲਵਿਖ ਵੰਞਨਿ ਦੂਰੇ
ਸੋ ਕਿਉ ਵਿਸਰੈ ਮਾਉ ਮੈਂ, ਜੋ ਰਹਿਆ ਭਰਪੂਰੇ
ਹੋਇ ਨਿਮਾਣੀ ਢਹਿ ਪਈ, ਮਿਲਿਆ ਸਹਜ ਸੁਭਾਇ।
ਪੂਰਬ ਲਿਖਿਆ ਪਾਇਆ, ਨਾਨਕ ਸੰਤ ਸਹਾਇ।
(ਸੂਹੀ ਕਾਫੀ

੧੮. ਤਿਚਰੁ ਵਸਹਿ ਸੁਹੇਲੜੀ, ਜਿਚਰੁ ਸਾਥੀ ਨਾਲਿ
ਜਾ ਸਾਥੀ ਉਠੀ ਚਲਿਆ, ਤਾ ਧਨ ਖਾਕੂ ਰਾਲਿ।੧।
ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ
ਧੰਨੁ ਸੁ ਤੇਰਾ ਥਾਨੁ।੧। ਰਹਾਉ।
ਜਿਚਰੁ ਵਸਿਆ ਕੰਤੁ ਘਰਿ, ਜੀਉ ਜੀਉ ਸਭਿ ਕਹਾਤੁ
ਜਾ ਉਠੀ ਚਲਸੀ ਕੰਤੜਾ,
ਤ ਕੋਇ ਨ ਪੁਛੈ ਤੇਰੀ ਬਾਤੁ।੨।

ਪੇਈਅੜੈ ਸਹੁ ਸੇਵਿ ਤੂੰ, ਸਾਹੁਰੜੈ ਸੁਖਿ ਵਸੁ।
ਗੁਰ ਮਿਲਿ ਚਜੁ ਅਚਾਰੁ ਸਿਖੁ,
ਤੁਧੁ ਕਦੇ ਨ ਲਗੈ ਦੁਖ।੩।
ਸਭਨਾ ਸਾਹੁਰੈ ਵੰਞਣਾ, ਸਭਿ ਮੁਕਲਾਵਣਹਾਰੁ
ਨਾਨਕ ਧੰਨੁ ਸੋਹਾਗਣੀ, ਜਿਨ ਸਹ ਨਾਲਿ ਪਿਆਰੁ।
(ਸਿਰੀ ਰਾਗ

੧੯. ਸੰਤਾ ਕੀ ਹੋਇ ਦਾਸਰੀ, ਏਹੁ ਅਚਾਰਾ ਸਿਖੁ ਰੀ
ਸਗਲਿ ਗੁਣਾ ਗੁਣ ਊਤਮੋ, ਭਰਤਾ ਦੂਰਿ ਨ ਪਿਖੁਰੀ।੧
ਇਹ ਮਨੁ ਸੁੰਦਰਿ ਅਪਣਾ, ਹਰਿ ਨਾਮਿ ਮਜੀਠੈ ਰੰਗਿ ਰੀ
ਤਿਆਗਿ ਸਿਆਣਪ ਚਾਤੁਰੀ,
ਤੂੰ ਜਾਣੁ ਗੁਪਾਲਹਿ ਸੰਗਿ ਰੀ।੧। ਰਹਾਉ।
ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ
ਦੂਜਾ ਭਾਉ ਵਿਸਾਰੀਐ, ਏਹੁ ਤੰਬੋਲਾ ਖਾਇਰੀ।੨।
ਗੁਰਕਾ ਸ਼ਬਦੁ ਕਰਿ ਦੀਪਕੋ, ਇਹ ਸਤ ਕੀ ਸੇਜ ਵਿਛਾਇਰੀ
ਆਠਿ ਪਹਰ ਕਰ ਜੋੜਿ ਰਹੁ,
ਤਉ ਭੇਟੈ ਹਰਿ ਰਾਇ ਰੀ।੩।
ਤਿਸਹੀ ਚਜੁ ਆਚਾਰ ਸਭ, ਸਾਈ ਰੂਪਿ ਅਪਾਰਿ ਜੀ
ਸਾਈ ਸੋਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ।੪।
(ਆਸਾ

੨੦. ਮਿਹਰਵਾਨੁ ਸਾਹਿਬੁ ਮਿਹਰਵਾਨੁ,
ਸਾਹਿਬ ਮੇਰਾ ਮਿਹਰਵਾਨੁ, ਜੀਅ ਸਗਲ ਕਉ ਦੇਇ ਦਾਨੁ। ਰਹਾਉ।

ਤੂ ਕਾਂਹ ਡੋਲਹਿ ਪ੍ਰਾਣੀਆ, ਤੁਧੁ ਰਾਖੈਗਾ ਸਿਰਜਣਹਾਰੁ
ਜਿਨਿ ਪੈਦਾਇਸਿ ਤੂ ਕੀਆ, ਸੋਈ ਦੇਇ ਆਧਾਰੁ।
ਜਿਨਿ ਉਪਾਈ ਮੇਦਨੀ, ਸੋਈ ਕਰਦਾ ਸਾਰੁ
ਘਟਿ ਘਟਿ ਮਾਲਕੁ ਦਿਲਾ ਕਾ, ਸਚਾ ਪਰਵਦਗਾਰੁ।੨
ਕੁਦਰਤਿ ਕੀਮ ਨ ਜਾਣੀਐ, ਵਡਾ ਵੇਪਰਵਾਹੁ
ਕਰਿ ਬੰਦੇ ਤੂ ਬੰਦਗੀ, ਜਿਚਰੁ ਘਟ ਮਹਿ ਸਾਹੁ।੩।
ਤੂ ਸਮਰਥੁ ਅਕਥੁ ਅਗੋਚਰੁ, ਜੀਉ ਪਿੰਡੁ ਤੇਰੀ ਰਾਸਿ
ਰਹਮ ਤੇਰੀ ਸੁਖ ਪਾਇਆ, ਸਦਾ ਨਾਨਕ ਕੀ ਅਰਦਾਸਿ।੪।
(ਤਿਲੰਗ

੨੧. ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ
ਸੁਣਿ ਸਬਦੁ ਤੁਮਾਰਾ, ਮੇਰਾ ਮਨ ਭੀਨਾ।
ਇਹ ਮਨ ਭੀਨਾ ਜਿਉ ਜਲ ਮੀਨਾ, ਲਾਗਾ ਰੰਗੁ ਮੁਰਾਰਾ
ਕੀਮਤਿ ਕਹੀਨ ਜਾਈ ਠਾਕੁਰ, ਤੇਰਾ ਮਹਲ ਅਪਾਰਾ।
ਸਗਲਿ ਗੁਣਾ ਕੇ ਦਾਤੇ ਸੁਆਮੀ, ਬਿਨਉ ਸੁਨਹੁ ਇਕ ਦੀਨਾ
ਦੇਹੁ ਦਰਸ ਨਾਨਕ ਬਲਿਹਾਰੀ, ਜੀਅੜਾ ਬਲਿ ਬਲਿ ਕੀਨਾ।
(ਤੁਖਾਰੀ ਛੰਤ

੨੨. ਏਕੁ ਬਗੀਚਾ ਪੇਡ ਘਨ ਕਰਿਆ।
ਅੰਮ੍ਰਿਤ ਨਾਮ ਤਹਾਂ ਮਹਿ ਫਲਿਆ।੧।
ਐਸਾ ਕਰਹੁ ਬੀਚਾਰੁ ਗਿਆਨੀ,
ਜਾਂ ਤੇ ਪਾਈਐ ਪਦੁ ਨਿਰਬਾਨੀ।
ਆਸਿ ਪਾਸਿ ਬਿਖੂਆ ਕੇ ਕੁੰਟਾ,

ਬੀਚਿ ਅੰਮ੍ਰਿਤ ਹੈ ਭਾਈਰੇ।੧।ਰਹਾਉ।
ਸਿੰਚਨਹਾਰੇ ਏਕੈ ਮਾਲੀ,
ਖਬਰਿ ਕਰਤ ਹੈ ਪਾਤਿ ਪਤੁ ਡਾਲੀ।੨।
ਸਗਲਿ ਬਨਸਪਤਿ ਆਣਿ ਜੜਾਈ।
ਸਗਲੀ ਫੂਲੀ ਨਿਫਲ ਨ ਕਾਈ।੩।
ਅੰਮ੍ਰਿਤੁ ਫਲੁ ਨਾਮੁ ਜਿਨਿ ਗੁਰ ਤੇ ਪਾਇਆ
ਨਾਨਕ ਦਾਸ ਤਰੀ ਤਿਨ ਮਾਇਆ।੪। (ਆਸਾ

੨੩. ਭਿੰਨੀ ਰੈਨੜੀਐ ਚਾਮਕਨਿ ਤਾਰੇ,
ਜਾਗਹਿ ਸੰਤ ਜਨਾ, ਮੇਰੇ ਰਾਮ ਪਿਆਰੇ।
ਰਾਮ ਪਿਆਰੇ ਸਦਾ ਜਾਗਹਿ,
ਨਾਮ ਸਿਮਰਹਿ ਅਨ ਦਿਨੋ
ਚਰਣ ਕਮਲ ਧਿਆਨ ਹਿਰਦੈ,
ਪ੍ਰਭੁ ਬਿਸਰ ਨਾਹੀ ਇਕੁ ਖਿਨੋ।
ਤਜਿ ਮਾਨੁ ਮੋਹੁ ਬਿਕਾਰ ਮਨ ਕਾ,
ਕਲਮਲਾ ਦੁਖ ਜਾਰੇ।
ਬਿਨਵੰਤਿ ਨਾਨਕ ਸਦਾ ਜਾਗਹਿ,
ਹਰਿ ਦਾਸ ਸੰਤ ਪਿਆਰੇ।੧। (ਆਸਾ ਛੰਤ

੨੪. ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ
ਹਰਿ ਕੀਰਤਨਿ ਮਹਿ ਏਹੁ ਮਨੁ ਜਾਗੈ।੧।ਰਹਾਉ।
ਏਕੋ ਸਿਮਰਿ ਨ ਦੂਜਾ ਭਾਉ,
ਸੰਤ ਸੰਗਿ ਜਪਿ ਕੇਵਲ ਨਾਉ।੧।

ਕਰਮ ਧਰਮ ਨੇਮ ਬ੍ਰਤ ਪੂਜਾ,
ਪਾਰਬ੍ਰਹਿਮ ਬਿਨੁ ਜਾਨੁ ਨ ਦੂਜਾ।੨।
ਤਾਂਕੀ ਪੂਰਨ ਹੋਈ ਘਾਲ,
ਜਾਂਕੀ ਪ੍ਰੀਤਿ ਅਪਨੇ ਪ੍ਰਭੁ ਨਾਲਿ।੩।
ਸੋ ਬੈਸ਼ਨੋ ਹੈ ਅਪਾਰ ਅਪਾਰੁ
ਕਹੁ ਨਾਨਕ ਜਿਨਿ ਤਜੇ ਬਿਕਾਰ।੪। (ਗਉੜੀ 5

੨੫. ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ।੧। ਰਹਾਉ।
ਕੋਟਿ ਜੋਰੇ ਲਾਖ ਕ੍ਰੋਰੇ, ਮਨ ਨ ਹੋਰੇ
ਪਰੈ ਪਰੈ ਹੀ ਕੋ ਲੁਝੀ ਹੇ।੧।
ਸੁੰਦਰ ਨਾਰੀ ਅਨਿਕ ਪ੍ਰਕਾਰੀ
ਪਰਗ੍ਰਿਹ ਬਿਕਾਰੀ, ਬੁਰਾ ਭਲਾ ਨਹੀਂ ਸੁਝੀ ਹੇ।੨।
ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ
ਗੁਣ ਨਿਧਿ ਨਹੀਂ ਗਾਇਆ, ਮਨ ਬਿਖੈਹੀ ਮਹਿ ਲੁਝੀਹੇ।੩।
ਜਾਂਕਉਰੇ ਕਿਰਪਾ ਕਰੈ, ਜੀਵਤ ਸੋਈ ਮਰੈ
ਸਾਧ ਮੰਗਿ ਮਾਇਆ ਤਰੈ ਨਾਨਕ,
ਸੋ ਜਨੁ ਦਰਿ ਹਰਿ ਸਿਝੀਹੇ।੪। (ਗਉੜੀ 5

੨੬. ਹਉਮੈ ਰੋਗੁ ਮਾਨੁਖ ਕਉ ਦੀਨਾ।
ਕਾਮ ਰੋਗਿ ਮੈਗਲੁ ਬਸਿ ਲੀਨਾ।
ਦ੍ਰਿਸ਼ਟਿ ਰੋਗ ਪਚਿ ਮੁਏ ਪਤੰਗਾ।
ਨਾਦ ਰੋਗ ਖਪਿ ਗਏ ਕੁਰੰਗਾ।੧।
ਜੋ ਜੋ ਦੀਸੈ ਸੋ ਸੋ ਰੋਗੀ।

ਰੋਗ ਰਹਿਤ ਮੇਰਾ ਸਤਿਗੁਰ ਜੋਗੀ।੧। ਰਹਾਉ।
ਜਿਹਬਾ ਰੋਗਿ ਮੀਨ ਗ੍ਰਸਿਆਨੋ।
ਸਾਧਨ ਰੋਗ ਭਵਰੁ ਬਿਨਸਾਨੋ।
ਹੇਤ ਰੋਗ ਕਾ ਸਗਲ ਸੰਸਾਰਾ।
ਤ੍ਰਿਬਿਧ ਰੋਗ ਮਹਿ ਬਧੇ ਬਿਕਾਰਾ।੨।
ਰੋਗੇ ਮਰਤਾ ਰੋਗੇ ਜਨਮੈ। ਰੋਗੇ ਫਿਰਿ ਫਿਰਿ ਜੋਨੀ ਭਰਮੈ।
ਰੋਗ ਬੰਧੁ ਰਹਨੁ ਰਤੀ ਨ ਪਾਵੈ।।
ਬਿਨੁ ਸਤਿਗੁਰ ਰੋਗ ਕਤਹਿ ਨ ਜਾਵੈ।੩।
ਪਾਰਬ੍ਰਹਮਿ ਜਿਨੁ ਕੀਨੀ ਦਇਆ।
ਬਾਂਹ ਪਕੜਿ ਰੋਗਹੁ ਕਢਿ ਲਇਆ।
ਤੂਟੇ ਬੰਧਨ ਸਾਧਸੰਗੁ ਪਾਇਆ।
ਕਹੁ ਨਾਨਕ ਗੁਰਿ ਰੋਗੁ ਮਿਟਾਇਆ।੪। (ਭੈਰਉ
੨੭. ਬਾਪੁ ਹਮਾਰਾ ਸਦ ਚਿਰੰਜੀਵੀ। ਭਾਈ ਹਮਾਰੇ ਸਦ ਹੀ ਜੀਵੀ।
ਮੀਤ ਹਮਾਰੇ ਸਦ ਅਬਿਨਾਸੀ।
ਕੁਟੰਬੁ ਹਮਾਰਾ ਨਿਜ ਘਰਿ ਵਾਸੀ।੧।
ਹਮ ਸੁਖੁ ਪਾਇਆ ਤ ਸਭਹਿ ਸੁਹੇਲੇ।
ਗੁਰਿ ਪੂਰੇ ਪਿਤਾ ਸੰਗਿ ਮੇਲੇ।੧। ਰਹਾਉ।
ਮੰਦਰ ਮੇਰੇ ਸਭ ਤੇ ਊਚੇ। ਦੇਸ ਮੇਰੇ ਬੇਅੰਤ ਅਪੂਛੇ।
ਰਾਜੁ ਹਮਾਰਾ ਸਦਹੀ ਨਿਹਚਲੁ।
ਮਾਲੁ ਹਮਾਰਾ ਅਖੂਟੁ ਅਬੇਚਲ।੨।
ਸੋਭਾ ਮੇਰੀ ਸਭ ਜਗ ਅੰਤਰਿ।

ਬਾਜ ਹਮਾਰੀ ਥਾਨ ਥਨੰਤਰਿ।
ਕੀਰਤਿ ਹਮਰੀ ਘਰਿ ਘਰਿ ਹੋਈ।
ਭਗਤਿ ਹਮਾਰੀ ਸਭਨੀ ਲੋਈਂ।੩।
ਪਿਤਾ ਹਮਾਰੇ ਪ੍ਰਗਟੇ ਮਾਂਝ। ਪਿਤਾ ਪੂਤ ਰਲਿਕੀਨੀ ਸਾਂਝ
ਕਹੁ ਨਾਨਕ ਜਉ ਪਿਤਾ ਪਤੀਨੇ।
ਪਿਤਾ ਪੂਤ ਏਕੈ ਰੰਗਿ ਲੀਨੇ।੪। (ਭੈਰਉ

੨੮. ਉਠਿ ਵੰਞੁ ਵਟਾਊੜਿਆ, ਤੈਂ ਕਿਆ ਚਿਰੁ ਲਾਇਆ
ਮੁਹਲਤਿ ਪੁੰਨੜੀਆ, ਕਿਤੁ ਕੂੜਿ ਲੋਭਾਇਆ।
ਕੂੜੇ ਲੁਭਾਇਆ ਧੋਹੁ ਮਾਇਆ, ਕਰਹਿ ਪਾਪ ਅਮਿ ਤਿਆ।
ਤਨੁ ਭਸਮ ਢੇਰੀ ਜਮਹਿ ਹੇਰੀ, ਕਾਲਿ ਬਪੁੜੇ ਜਿਤਿਆ।
ਮਾਲੁ ਜੋਬਨੁ ਛੋਡਿ ਵੈਸੀ, ਰਹਿਓ ਪੈਨਣੁ ਖਾਇਆ।
ਨਾਨਕ ਕਮਾਣਾ ਸੰਗਿ ਜੁਲਿਆ,
ਨਹ ਜਾਇ ਕਿਰਤ ਮਿਟਾਇਆ।੧। (ਆਸਾ ਛੰਤ

੨੯. ਬਿਰਖੈ ਹੇਠਿ ਸਭਿ ਜੰਤ ਇਕਠੇ
ਇਕਿ ਤਤੇ ਇਕਿ ਬੋਲਨਿ ਮਿਠੇ।
ਅਸਤੁ ਉਦੋਤੁ ਭਇਆ ਉਠਿ ਚਲੇ,
ਜਿਉਂ ਜਿਉਂ ਅਉਧ ਵਿਹਾਣੀਆ।੧।
ਪਾਪ ਕਰੇਂਦੜ ਸਰਪਰ ਮੁਠੇ।
ਅਜਰਾਈਲ ਫੜੇ ਫੜਿ ਕੁਠੇ।
ਦੋਜਕਿ ਪਾਏ ਸਿਰਜਣਹਾਰੈ, ਲੇਖਾ ਮੰਗੈ ਬਾਣੀਆ।੨।
ਸੰਗਿ ਨ ਕੋਈ ਭਈਆ ਬੇਬਾ।

ਮਾਲ ਜੋਬਨੁ ਧਨੁ ਛੋਡਿ ਵੰਞੇਸਾ।
ਕਰਣ ਕਰੀਮ ਨ ਜਾਤੋ ਕਰਤਾ,
ਤਿਲ ਪੀੜੇ ਜਿਉ ਘਾਣੀਆ।੩।
ਖੁਸਿ ਖੁਸਿ ਲੈਂਦਾ ਵਸਤੁ ਪਰਾਈ।
ਵੇਖੈ ਸੁਣੈ ਤੇਰੇ ਨਾਲਿ ਖੁਦਾਈ।
ਦੁਨੀਆ ਲਬਿ ਪਇਆ ਖਾਤ ਅੰਦਰਿ,
ਅਗਲੀ ਗਲ ਨ ਜਾਣੀਆ।੪।
ਜਮਿ ਜਮਿ ਮਰੈ ਮਰੈ ਫਿਰ ਜੰਮੈ।
ਬਹੁਤ ਸਜ਼ਾਇ ਪਇਆ ਦੇਸਿ ਲੰਮੈ।
ਜਿਨਿ ਕੀਤਾ ਤਿਸੈ ਨ ਜਾਣੀ ਅੰਧਾ,
ਤ ਦੁਖੁ ਸਹੈ ਪਰਾਣੀਆ।੫।
ਖਾਲਕ ਥਾਂਵਹੁ ਭੁਲਾ ਮੁਠਾ।
ਦੁਨੀਆ ਖੇਲੁ ਬੁਰਾ ਰੁਠ ਤੁਠਾ।
ਸਿਦਕੁ ਸਬੂਰੀ ਸੰਤੁ ਨ ਮਿਲਿਓ,
ਵਤੈ ਆਪਣ ਭਾਣੀਆ।੬।
ਮਉਲਾ ਖੇਲ ਕਰੈ ਸਭਿ ਆਪੇ।
ਇਕਿ ਕਢੇ ਇਕਿ ਲਹਰਿ ਵਿਆਪੇ।
ਜਿਉਂ ਨਚਾਏ ਤਿਉਂ ਤਿਉਂ ਨਚਨਿ,
ਸਿਰਿ ਸਿਰਿ ਕਿਰਤ ਵਿਹਾਣੀਆ।੭।
ਮਿਹਰ ਕਰੇ ਤ ਖਸਮੁ ਧਿਆਈ।
ਸੰਤਾ ਸੰਗਤਿ ਨਰਕਿ ਨ ਪਾਈ।

ਅੰਮ੍ਰਿਤ ਨਾਮ ਦਾਨ ਨਾਨਕ ਕਉ,
ਗੁਣ ਗੀਤਾ ਨਿਤ ਵਖਾਣੀਆ।੮।

(ਮਾਰੂ ਅੰਜੁਲੀ 5

੩੦. ਧੀਰਉ ਦੇਖਿ ਤੁਮਾਰੇ ਰੰਗਾ
ਤੁਹੀ ਸੁਆਮੀ ਅੰਤਰਜਾਮੀ, ਤੁਹੀ ਵਸਹਿ ਸਾਧ ਕੈ ਸੰਗਾ
ਖਿਨ ਮਹਿ ਥਾਪਿ ਨਿਵਾਜੇ ਠਾਕੁਰ,
ਨੀਚ ਕੀਟ ਤੇ ਕਰਹਿ ਰਾਜੰਗਾ।੧।
ਕਬਹੂੰ ਨ ਬਿਸਰ ਹੀਏ ਮੋਰੇ ਤੇ,
ਨਾਨਕ ਦਾਸ ਇਹੀ ਦਾਨੁ ਮੰਗਾ।੨।

(ਬਿਲਾਵਲ

੩੧. ਤੇਰਾ ਕੀਤਾ ਜਾਤੇ ਨਾਹੀ, ਮੈ ਨੋ ਜੋਗੁ ਕੀਤੋਈ
ਨਿਰਗੁਣਿਆਰੇ ਕੋ ਗੁਣੁ ਨਾਹੀ, ਆਪੇ ਤਰਸੁ ਪਇਓਈ
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ
ਨਾਨਕ ਨਾਮੁ ਮਿਲੈ ਤ ਜੀਵਾਂ, ਤਨੁ ਮਨੁ ਥੀਵਹਿ ਹਰਿਆ।

